# ਗੁਰੂ ਨਾਨਕ ਮਹਿਮਾ

(ਧਾਰਮਿਕ ਕਵਿਤਾਵਾਂ)

*ਸੰਪਾਦਕ :*

**ਪਾਂਧੀ ਨਨਕਾਣਵੀ**



**ਸਿੰਘ ਬ੍ਰਦਰਜ਼**

**ਅੰਮ੍ਰਿਤਸਰ**

GURU NANAK MEHMA
(An anthology of Punjabi Poems on
Shri Guru Nanak Dev Ji)
*Edited by:*
PANDHI NANKANVI

ISBN-81-7205-202-2

ਪਹਿਲੀ ਵਾਰ ਜੂਨ 1998



**ਮੁੱਲ : 50-00**

*ਪ੍ਰਕਾਸ਼ਕ :*
ਸਿੰਘ ਬ੍ਰਦਰਜ਼, ਬਾਜ਼ਾਰ ਮਾਈ ਸੇਵਾਂ, ਅੰਮ੍ਰਿਤਸਰ

*ਟਾਈਪਸੈੱਟਰ :*
ਕੇ.ਜੀ. ਗ੍ਰਾਫ਼ਿਕਸ, 98, ਸਿਟੀ ਸੈਂਟਰ, ਅੰਮ੍ਰਿਤਸਰ

*ਪ੍ਰਿੰਟਰ :*
ਪ੍ਰਿੰਟਵੈੱਲ, 146 ਇੰਡ. ਫੋਕਲ ਪੁਆਇੰਟ, ਅੰਮ੍ਰਿਤਸਰ

ਰਾਇ ਭੋਇੰ ਦੀ 'ਤਲਵੰਡੀ' ਦੇ ਮੁਸਲਮਾਨ
ਜਾਗੀਰਦਾਰ 'ਰਾਏ ਬੁਲਾਰ' ਜੀ ਨੂੰ
ਸਮਰਪਿਤ!
ਜਿਨ੍ਹਾਂ ਨੇ ਗੁਰੂ ਨਾਨਕ ਦੇਵ ਜੀ ਨੂੰ
'ਅੱਲਾ ਦਾ ਨੂਰ' ਕਰਕੇ ਪਛਾਣਿਆ

# ਤਤਕਰਾ

# ਗੁਰੂ ਨਾਨਕ ਮਹਿਮਾ

ਪੰਜਾਬੀ ਕਵੀਆਂ ਦੀਆਂ ਕਵਿਤਾਵਾਂ ਇਕੱਤਰ ਕਰਨੀਆਂ, ਮੇਰੇ ਬਚਪਨ ਦਾ ਸ਼ੌਕ ਰਿਹਾ ਹੈ। ਮੈਂ 'ਖ਼ਾਲਸਾ ਪ੍ਰਾਇਮਰੀ ਸਕੂਲ, ਸ੍ਰੀ ਨਨਕਾਣਾ ਸਾਹਿਬ' ਵਿਚ ਪੜ੍ਹਦਾ ਸਾਂ। ਇਹ ਸਕੂਲ ਗੁਰਦੁਆਰਾ ਛੇਵੀਂ ਪਾਤਸ਼ਾਹੀ ਦੇ ਨਾਲ ਲੱਗਦੀ ਮਹਿਸੂਲ ਚੁੰਗੀ ਦੇ ਸਾਹਮਣੇ ਸੜਕ 'ਤੇ ਸਥਿਤ ਸੀ, ਜੋ ਸਿੱਧੀ ਗੁਰਦੁਆਰਾ ਜਨਮ-ਅਸਥਾਨ ਨੂੰ ਜਾਂਦੀ ਹੈ। ਸਮਾਂ 1939 ਈ. ਦਾ ਸੀ। ਸਾਡੇ ਚੌਥੀ ਜਮਾਤ ਦੇ ਮਾਣਯੋਗ ਮਾਸਟਰ ਕਰਤਾਰ ਸਿੰਘ ਹੁਰਾਂ ਮੈਨੂੰ ਅਤੇ ਤਿੰਨ ਹੋਰ ਵਿਦਿਆਰਥੀਆਂ ਨੂੰ ਵਾਜੇ 'ਤੇ ਇਕ ਗੀਤ ਬੋਲਣਾ ਸਿਖਾਇਆ, ਜੋ ਗੁਰੂ ਤੇਗ਼ ਬਹਾਦਰ ਜੀ ਮਹਾਰਾਜ ਦੀ ਮਹਾਨ ਸ਼ਹਾਦਤ ਨਾਲ ਸੰਬੰਧਿਤ ਸੀ। ਗੀਤ ਦੇ ਬੋਲ ਸਨ : 'ਪ੍ਰੇਮ ਵਾਲੀ ਗਲੀ ਵਿਚੋਂ, ਕੋਈ ਕੋਈ ਲੰਘਦਾ।' ਮੈਨੂੰ ਕੱਲ੍ਹ ਵਾਂਗ ਯਾਦ ਹੈ ਕਿ ਬਾਦ ਦੁਪਹਿਰ, ਸਾਰੇ ਸਕੂਲ ਦੇ ਵਿਦਿਆਰਥੀ ਤੇ ਅਧਿਆਪਕ, ਸਣੇ ਹੈੱਡ-ਮਾਸਟਰ ਸਾਹਿਬ, ਸਤਿਕਾਰਯੋਗ ਸ. ਹਿੰਮਤ ਸਿੰਘ ਜੀ ਦੇ, ਸਕੂਲ ਦੇ ਆਹਾਤੇ ਵਿਚ ਹੀ ਇਕੱਤਰ ਹੋਏ ਸਨ। ਸਤਿਗੁਰੂ ਜੀ ਦੀ ਮਹਾਨ ਸ਼ਹਾਦਤ ਸਬੰਧੀ ਜਾਣਕਾਰੀ ਦੇਣ ਉਪਰੰਤ ਸਾਨੂੰ ਗੀਤ ਪੜ੍ਹਨ ਲਈ ਆਖਿਆ ਗਿਆ, ਜੋ ਅਸਾਂ ਪੜ੍ਹਿਆ। ਇਹ ਮੇਰਾ ਪਹਿਲਾ ਦਿਨ ਸੀ, ਸਟੇਜ 'ਤੇ ਚੜ੍ਹ ਕੇ ਕੁਝ ਸੁਣਾਉਣ ਦਾ। ਕਿਤਨਾ ਖ਼ੁਸ਼ੀਆਂ ਭਰਿਆ ਤੇ ਸੁਭਾਗਾ ਦਿਨ ਸੀ ਮੇਰੇ ਜੀਵਨ ਦਾ। ਤੇ ਫਿਰ ਇਹੋ ਗੀਤ, ਮੈਂ, ਸ੍ਰੀ ਨਨਕਾਣਾ ਸਾਹਿਬ ਦੇ ਮਹਾਨ, ਤਪੱਸਵੀ ਤੇ ਪਰਉਪਕਾਰੀ ਜੀਊੜੇ ਸੰਤ ਜੀਵਾ ਸਿੰਘ ਜੀ (ਸ਼ਹੀਦ) ਦੀ ਪਵਿੱਤਰ ਕੁਟੀਆ ਤੇ ਸਜੇ ਦੀਵਾਨ ਵਿਚ ਪੜ੍ਹਿਆ ਤੇ ਮਹਾਂਪੁਰਸ਼ਾਂ ਪਾਸੋਂ ਆਸ਼ੀਰਵਾਦ ਪ੍ਰਾਪਤ ਕੀਤੀ। ਤੇ ਬਾਅਦ ਵਿਚ ਗੁਰਦੁਆਰਾ ਮਾਲ ਜੀ ਸਾਹਿਬ ਵਿਚ ਸਵੇਰ ਦੇ ਸਜੇ ਦੀਵਾਨ ਵਿਚ, ਮਹਾਨ ਕੀਰਤਨੀਏ ਭਾਈ ਸੋਹਣ ਸਿੰਘ ਹੁਰਾਂ ਨੇ ਸਾਨੂੰ ਇਹੋ ਗੀਤ ਤਿਆਰ ਕਰਵਾ ਕੇ, ਪੜ੍ਹਵਾਇਆ। ਮਨ ਨੂੰ ਕਿਤਨਾ ਅਨੰਦ ਦਾ ਹਿਲੋਰਾ ਮਿਲਿਆ, ਕਲਮ ਬਿਆਨ ਨਹੀਂ ਕਰ ਸਕਦੀ। ਤੇ ਮੇਰੇ ਮਾਂ ਬਾਪ, ਕਿਤਨੇ ਪ੍ਰਸੰਨ ਹੋਏ ਤੇ ਸੰਗਤਾਂ ਦੇ ਥਾਪੜੇ ਲੈ ਕੇ, ਇੰਜ ਜਾਪਦਾ ਸੀ, ਅਸਾਂ ਬੱਚਿਆਂ ਨੇ ਕੋਈ ਵੱਡਾ ਮਾਅਰਕਾ ਮਾਰ ਲਿਆ ਹੋਵੇ। ਤੇ ਫਿਰ ਸ਼ੌਕ ਵਧਦਾ ਗਿਆ। ਮੇਰਾ ਨਾਂ ਵੱਡੀਆਂ ਕਲਾਸਾਂ ਵਿਚ ਪੜ੍ਹਨ ਸਮੇਂ ਵੀ ਸਮੁੱਚੇ ਸਕੂਲ ਦੇ ਵਿਦਿਆਰਥੀਆਂ ਤੇ ਅਧਿਆਪਕਾਂ ਵਿਚ ਇਤਨਾ ਉੱਘਾ ਹੋ ਗਿਆ ਕਿ ਪ੍ਰਾਰਥਨਾ ਦਾ ਸ਼ਬਦ ਵੀ ਹਰ ਰੋਜ਼ ਮੈਨੂੰ ਹੀ ਪੜ੍ਹਨ ਲਈ ਕਿਹਾ ਜਾਂਦਾ। 'ਸ੍ਰੀ ਗੁਰੂ ਨਾਨਕ ਖ਼ਾਲਸਾ ਹਾਈ ਸਕੂਲ', ਸ੍ਰੀ ਨਨਕਾਣਾ ਸਾਹਿਬ ਵਿਚ, ਮੈਂ ਹਰ ਰੋਜ਼ ਨਵੇਂ ਤੋਂ ਨਵਾਂ ਸ਼ਬਦ

ਆਪਣੇ ਸੁਹਿਰਦ ਬੈਂਡ-ਮਾਸਟਰ, ਸ. ਸੰਪੂਰਨ ਸਿੰਘ ਹੁਰਾਂ ਨਾਲ ਰਲ ਕੇ ਪੜ੍ਹਦਾ। ਤੇ ਫਿਰ ਜਦੋਂ ਵੀ ਸਕੂਲ ਵਿਚ, ਗੁਰੂ ਸਾਹਿਬਾਨ ਦਾ ਕੋਈ ਗੁਰਪੁਰਬ ਮਨਾਇਆ ਜਾਂਦਾ, ਮੈਨੂੰ ਕਵਿਤਾ ਪੜ੍ਹਨ ਲਈ ਆਖਿਆ ਜਾਣ ਲੱਗ ਪਿਆ। ਉਨ੍ਹੀਂ ਦਿਨੀਂ, ਮੈਂ ਪੰਜਾਬੀ ਕਵਿਤਾਵਾਂ ਦੇ ਟਰੈਕਟਾਂ ਦੀ ਇਕ ਪੁਸਤਕ ਜਿਲਦ ਕਰਵਾ ਕੇ ਆਪਣੇ ਘਰ ਵਿਚ ਰਖੀ ਹੋਈ ਸੀ। ਜੋ ਸਮੇਂ ਸਮੇਂ ਅਨੁਸਾਰ, ਮੈਂ ਟਰੈਕਟ 'ਚੋਂ ਕਵਿਤਾ ਨੋਟ ਕਰਦਾ, ਉਸ ਨੂੰ ਚੰਗੀ ਤਰ੍ਹਾਂ ਯਾਦ ਕਰਦਾ, ਤੇ ਫਿਰ ਸਕੂਲ ਵਿਚ ਮਨਾਏ ਜਾ ਰਹੇ ਗੁਰਪੁਰਬ ਦੇ ਮੌਕੇ 'ਤੇ ਸੁਣਾਉਂਦਾ, ਤੇ ਅਧਿਆਪਕਾਂ ਪਾਸੋਂ ਥਾਪੜਾ ਲੈਂਦਾ। ਇੰਜ ਚਾਰ ਕੁ ਬੱਚੇ (ਕਵੀ) ਅਸੀਂ ਇਕੱਠੇ ਹੋ ਗਏ, ਜੋ ਗੁਰਦੁਆਰਾ ਮਾਲ ਜੀ ਸਾਹਿਬ, ਗੁਰਦੁਆਰਾ ਤੰਬੂ ਸਾਹਿਬ, ਤੇ ਗੁਰਦੁਆਰਾ ਕਿਆਰਾ ਸਾਹਿਬ ਵਿਚ ਮਨਾਏ ਜਾ ਰਹੇ ਗੁਰਪੁਰਬਾਂ ਦੇ ਅਵਸਰ 'ਤੇ ਕਵਿਤਾਵਾਂ ਪੜ੍ਹ ਕੇ ਸੰਗਤਾਂ ਪਾਸੋਂ ਆਸ਼ੀਰਵਾਦ ਪ੍ਰਾਪਤ ਕਰਦੇ, ਭਾਵੇਂ ਕਿ ਇਹ ਕਵਿਤਾਵਾਂ, ਉਸ ਸਮੇਂ ਦੇ ਪ੍ਰਸਿੱਧ ਕਵੀਆਂ ਦੀਆਂ ਲਿਖੀਆਂ ਹੁੰਦੀਆਂ ਸਨ। ਤੇ ਬਚਪਨ ਦੇ ਇਸ ਸ਼ੌਕ ਨੇ ਹੀ ਮੈਨੂੰ ਅੱਜ ਇਸ ਮੁਕਾਮ 'ਤੇ ਪਹੁੰਚਾਇਆ ਹੈ, ਇਵੇਂ ਮੈਂ ਮਹਿਸੂਸ ਕਰਦਾ ਹਾਂ।

ਵੰਡ ਤੋਂ ਬਾਦ, ਇਥੇ ਦਿੱਲੀ ਵਿਚ ਜਦੋਂ ਮੈਂ 1953 ਵਿਚ ਇਕ ਕਵੀ ਦੇ ਤੌਰ 'ਤੇ ਸੰਗਤਾਂ ਦੀ ਹਜ਼ੂਰੀ ਵਿਚ ਪੇਸ਼ ਹੋਇਆ, ਤਾਂ ਆਪਣੇ ਆਪ ਨੂੰ ਮੈਂ ਇਕ ਬਹੁਤ ਹੀ ਸੁਭਾਗਾ ਇਨਸਾਨ ਖ਼ਿਆਲ ਕਰਨ ਲੱਗਾ। ਤੇ ਫਿਰ ਹਮ-ਰਾਹੀ ਕਵਿਤਾ ਦਾ ਸ਼ੌਕ ਰੱਖਣ ਵਾਲੇ ਕੁਝ ਹੋਰ ਕਵੀ ਦੋਸਤ ਵੀ ਆਣ ਮਿਲੇ, ਤੇ ਵਰ੍ਹਿਆਂ ਤੀਕਰ, ਮੈਂ ਆਪਣੇ ਕਵੀ ਮਿੱਤਰਾਂ ਦੇ ਨਾਲ ਭਾਰਤ ਭਰ ਦੀਆਂ ਸਟੇਜਾਂ 'ਤੇ ਜਾ ਕੇ ਕਵਿਤਾਵਾਂ ਪੜ੍ਹਨ ਲੱਗ ਪਿਆ ਤੇ ਇੰਜ ਸੰਗਤਾਂ ਪਾਸੋਂ ਮਾਨ ਸਨਮਾਨ ਪ੍ਰਾਪਤ ਕੀਤਾ।

ਦਰਅਸਲ ਇਹ ਮਾਣ, ਗੁਰੂ-ਘਰ ਨਾਲ ਸੰਬੰਧਿਤ ਕਵਿਤਾਵਾਂ ਪੜ੍ਹਨ ਦਾ ਸੀ। ਗੁਰਪੁਰਬਾਂ ਸਮੇਂ, ਮੈਂ ਕਵਿਤਾਵਾਂ ਦੇ ਅੱਠ ਟਰੈਕਟ ਸੰਪਾਦਿਤ ਕਰ ਕੇ, ਆਪਣੀ ਕੌਮ ਦੇ ਨੌ-ਨਿਹਾਲਾਂ ਤੀਕ ਪਹੁੰਚਾਏ, ਤਾਂ ਜੋ ਮੇਰੇ ਵਾਂਗ, ਇਹ ਬੱਚੇ ਵੀ, ਗੁਰੂ-ਘਰ ਨਾਲ ਸੰਬੰਧਿਤ ਕਵਿਤਾਵਾਂ ਆਪ ਪੜ੍ਹਨ ਤੇ ਫਿਰ ਸੰਗਤਾਂ ਦੀ ਹਜ਼ੂਰੀ ਵਿਚ ਪੜ੍ਹ ਕੇ ਗੁਰੂ-ਘਰ ਦੀਆਂ ਖ਼ੁਸ਼ੀਆਂ ਪ੍ਰਾਪਤ ਕਰਨ। ਕਹਿਣ ਦਾ ਭਾਵ ਇਹ ਕਿ ਮੇਰੇ ਬਚਪਨ ਦਾ ਇਹ ਸ਼ੌਕ ਕਦੇ ਮੱਠਾ ਨਹੀਂ ਹੋਇਆ। ਫਿਰ 1989 ਵਿਚ ਮੈਂ ਆਪਣੀਆਂ ਧਾਰਮਿਕ/ ਇਤਿਹਾਸਕ ਕਵਿਤਾਵਾਂ ਦਾ ਇਕ ਸੰਗ੍ਰਹਿ 'ਇਹ ਚਮਕੌਰ ਹੈ', ਪ੍ਰਕਾਸ਼ਿਤ ਕਰਵਾਇਆ, ਜਿਸ ਦੀ ਸਾਹਿਤਕ ਤੇ ਧਾਰਮਿਕ ਜਗਤ ਵਲੋਂ ਬੇਹੱਦ ਪ੍ਰਸੰਸਾ ਹੋਈ। ਫਿਰ ਪੰਜਾਬੀ ਦੀਆਂ ਪ੍ਰਸਿੱਧ 31 ਕਵਿਤਾਵਾਂ 'ਤੇ ਅਧਾਰਿਤ ਇਕ ਅਨੂਠਾ ਕਾਵਿ-ਸੰਗ੍ਰਹਿ 'ਕਲਗ਼ੀਧਰ ਮਹਿਮਾ' (1991) ਸੰਪਾਦਿਤ ਕੀਤਾ, ਜਿਸ ਬਾਰੇ ਵੀ ਰਜਵੀਂ ਪ੍ਰਸੰਸਾ ਪ੍ਰਾਪਤ ਹੋਈ, ਤੇ ਅਜਿਹੀਆਂ ਸਾਂਝੀਆਂ ਕਵਿਤਾਵਾਂ ਦੇ ਸੰਗ੍ਰਹਿ ਸੰਪਾਦਿਤ ਕਰਨ ਲਈ ਉਤਸ਼ਾਹ ਮਿਲਿਆ।

ਸੋ 'ਕਲਗ਼ੀਧਰ ਮਹਿਮਾ', 'ਦਲ ਭੰਜਨ, ਗੁਰੁ ਸੂਰਮਾ' (1995), 'ਰਾਮ ਦਾਸਿ

ਸਰੋਵਰ ਨਾਤੇ' (1996) ਉਪਰੰਤ ਮੈਂ 'ਗੁਰੂ ਨਾਨਕ ਮਹਿਮਾ' ਦਾ ਹੱਥਲਾ ਖ਼ੂਬਸੂਰਤ ਢੋਆ ਲੈ ਕੇ ਆਪਣੀ ਕੌਮ ਦੇ ਨੌਂ-ਨਿਹਾਲਾਂ ਅਤੇ ਗੁਰੂ ਨਾਨਕ ਪਾਤਸ਼ਾਹ ਦੇ ਚਰਨ-ਭੌਰਿਆਂ ਦੇ ਰੂਬਰੂ ਹਾਜ਼ਰ ਹੋਇਆ ਹਾਂ। ਮੈਂ ਯਤਨ ਕੀਤਾ ਹੈ ਕਿ ਗੁਰੂ ਨਾਨਕ ਪਾਤਸ਼ਾਹ ਦੇ ਸੱਚ ਦੇ ਮਾਰਗ ਉੱਤੇ ਰੌਸ਼ਨੀ ਪਾਉਣ ਵਾਲੀਆਂ, ਸੁੰਦਰ ਤੋਂ ਸੁੰਦਰ ਕਵਿਤਾਵਾਂ ਹੀ ਇਸ ਅਨੂਠੇ ਸੰਗ੍ਰਹਿ ਵਿਚ ਸ਼ਾਮਲ ਕੀਤੀਆਂ ਜਾਣ। ਇਹਨਾਂ ਕਵਿਤਾਵਾਂ ਦੇ ਰਚਨਹਾਰੇ ਕਵੀ ਵੀਰ, ਮੇਰੇ ਧੰਨਵਾਦ ਦੇ ਪਾਤਰ ਹਨ। ਉਹ ਕਵੀ ਵੀਰ ਵੀ, ਜੋ ਅੱਜ ਸਾਡੇ ਪਾਸੋਂ ਵਿਛੜ ਚੁੱਕੇ ਹਨ, ਪਰੰਤੂ ਮੈਂ ਤੇ ਸਮਝਦਾ ਹਾਂ ਕਿ ਉਹ ਗੁਰੂ-ਘਰ ਦਾ ਜੱਸ ਗਾਉਣ ਵਾਲੀਆਂ ਕਵਿਤਾਵਾਂ ਸਦਕਾ ਹਮੇਸ਼ਾ ਲਈ ਅਮਰ ਹੋ ਗਏ ਹਨ। ਆਉਣ ਵਾਲੀਆਂ ਨਸਲਾਂ, ਜਦੋਂ ਕਦੇ ਵੀ ਸਾਡੇ ਕਵੀ ਵੀਰਾਂ ਦੀਆਂ ਕਵਿਤਾਵਾਂ ਸਟੇਜ ਤੋਂ ਨਸ਼ਰ ਕਰਿਆ ਕਰਨਗੀਆਂ, ਤਾਂ ਉਹ ਕਵੀ ਵੀਰ ਜੀਵਤ ਤਾਂ ਹੋਣਗੇ ਹੀ, ਉਹਨਾਂ ਬੁਲਾਰਿਆਂ ਸਦਕਾ, ਜੋ ਉਹਨਾਂ ਦੀਆਂ ਸੁੰਦਰ ਕਵਿਤਾਵਾਂ ਪੜ੍ਹ ਰਹੇ ਹੋਣਗੇ।

ਗੁਰੂ ਨਾਨਕ ਪਾਤਸ਼ਾਹ ਦੀ ਕੀਰਤੀ ਅਤੇ ਹਰਦਿਲ-ਅਜ਼ੀਜ਼ੀ ਲਾ-ਮਿਸਾਲ ਹੈ। ਉਹਨਾਂ ਨੂੰ ਹਰ ਜਾਤੀ, ਹਰ ਧਰਮ ਨਾਲ ਸੰਬੰਧਿਤ ਲੋਕ ਪਿਆਰ ਕਰਦੇ ਹਨ। ਉਹਨਾਂ ਦੁਆਰਾ ਰਚੀ 'ਧੁਰ ਕੀ ਬਾਣੀ' ਪੜ੍ਹ ਕੇ ਉਹ ਆਪਣੇ ਤਪਦੇ ਹਿਰਦਿਆਂ ਨੂੰ ਠਾਰਨ ਤੋਂ ਇਲਾਵਾ ਉਹਨਾਂ ਦੇ ਦਿੱਤੇ ਉਪਦੇਸ਼ਾਂ ਤੋਂ ਰਹਿਨੁਮਾਈ ਵੀ ਪ੍ਰਾਪਤ ਕਰਦੇ ਹਨ।

ਦਰਅਸਲ, ਗੁਰੂ ਨਾਨਕ ਪਾਤਸ਼ਾਹ, ਸਰਬ ਸੰਸਾਰ ਦੇ ਸਾਂਝੇ ਰਹਿਬਰ, ਪੀਰ, ਪੈਗ਼ੰਬਰ, ਭਾਵ ਗੁਰੂ ਪਰਮੇਸ਼ਰ ਹਨ। ਕਿਸੇ ਲਈ ਉਹ ਗੁਰੂ ਹਨ, ਕਿਸੇ ਲਈ ਉਹ 'ਅੱਲਾ ਦੇ ਨੂਰ' ਹਨ। ਗੁਰਬਾਣੀ ਵਿਚ ਆਪ ਬਾਰੇ ਕਥਨ ਹੈ:

"ਆਪਿ ਨਰਾਇਣੁ ਕਲਾ ਧਾਰਿ ਜਗ ਮਹਿ ਪਰਵਰਿਯਉ"—ਇਸ ਤੋਂ ਵਧੀਕ ਮੇਰੇ ਜਿਹਾ ਇਕ ਨਿਗੁਣਾ ਕਵੀ/ਲੇਖਕ ਗੁਰ-ਪਰਮੇਸ਼ਰ, ਗੁਰੂ ਨਾਨਕ ਸਾਹਿਬ ਬਾਰੇ ਕੀ ਲਿਖ ਸਕਦਾ ਹੈ। ਕੋਈ ਕਵੀ ਵੀ ਉਹਨਾਂ ਦੀ ਥਾਹ ਨਹੀਂ ਪਾ ਸਕਦਾ। ਹਾਂ, ਹਰ ਕਵੀ ਨੇ, ਆਪਣੇ ਸੁੱਚੇ ਮੋਤੀਆਂ ਵਰਗੇ ਸ਼ਿਅਰਾਂ ਰਾਹੀਂ, ਉਹਨਾਂ ਦੀ ਮਹਿਮਾ ਗਾਉਣ ਦਾ ਯਤਨ ਜ਼ਰੂਰ ਕੀਤਾ ਹੈ। ਇਹਨਾਂ ਕਵੀਆਂ ਦੀਆਂ, ਪਿਆਰੇ ਨਾਨਕ ਬਾਰੇ ਰਚੀਆਂ ਕਵਿਤਾਵਾਂ ਪੜ੍ਹ ਸੁਣ ਕੇ, ਜੇ ਕਿਸੇ ਮਾਨਵ-ਹਿਰਦੇ ਦੀ ਲਿਵ, ਸਤਿਗੁਰੂ ਦੇ ਚਰਨਾਂ ਵਿਚ ਜੁੜਦੀ ਹੈ, ਤੇ ਉਸਦੀਆਂ ਅੱਖੀਆਂ 'ਚੋਂ ਨੀਰ ਆਪ-ਮੁਹਾਰੇ ਫੁੱਟ ਪੈਂਦਾ ਹੈ, ਤਾਂ ਸਮਝਣਾ ਚਾਹੀਦਾ ਹੈ ਕਿ ਉਹ ਵਿਅਕਤੀ ਸੱਚੇ ਹਿਰਦਿਉਂ ਸਤਿਗੁਰੂ ਨੂੰ ਪਿਆਰਨ ਵਾਲਾ ਹੈ। ਤੇ ਜਿਥੇ ਉਹ ਵਿਅਕਤੀ ਪੂਜਣ-ਯੋਗ ਹੈ, ਉਥੇ ਉਸ ਕਵੀ ਵੀਰ ਦੀ ਸੁਚੱਜੀ ਕਲਮ ਵੀ ਧੰਨਤਾ-ਯੋਗ ਹੈ, ਜਿਸ ਰਾਹੀਂ ਉਹ ਸਤਿਗੁਰੂ ਦੇ ਚਰਨਾਂ ਨਾਲ ਜੁੜਨ ਦੇ ਯੋਗ ਹੋਇਆ ਹੈ।

ਸਾਡੇ ਕਵੀਆਂ ਨੇ, ਗੁਰ ਪਰਮੇਸ਼ਰ, ਗੁਰੂ ਨਾਨਕ ਜੀ ਬਾਰੇ ਦੇਸ਼ ਦੀਆਂ ਵਿਭਿੰਨ ਬੋਲੀਆਂ ਵਿਚ ਬਹੁਤ ਕੁਝ ਲਿਖਿਆ ਤੇ ਆਪਣੀ ਸ਼ਰਧਾ ਦੇ ਕਾਵਿ-ਰੂਪੀ ਫੁੱਲ ਉਹਨਾਂ

ਦੇ ਚਰਨਾਂ ਵਿਚ ਭੇਟ ਕੀਤੇ ਹਨ, ਤੇ ਇੰਜ ਕਰ ਕੇ ਆਪੋ ਆਪਣੀ ਜੀਵਨ-ਯਾਤਰਾ ਸਫਲ ਕੀਤੀ ਹੈ।

ਆਸ ਹੈ ਕਿ ਪਾਠਕ 'ਗੁਰੂ ਨਾਨਕ ਮਹਿਮਾ' ਵਿਚ ਸਮਿਲਿਤ ਕਵਿਤਾਵਾਂ ਪੜ੍ਹ ਸੁਣ ਕੇ ਆਪੋ ਆਪਣੇ ਮਨ ਦੀਆਂ ਕਲੀਆਂ ਨੂੰ ਖਿੜਿਆ ਮਹਿਸੂਸ ਕਰਨਗੇ, ਅਤੇ ਸਾਰੀ ਕੌਮ ਦੇ ਨੌਨਿਹਾਲ, ਇਹਨਾਂ ਕਵਿਤਾਵਾਂ ਦੁਆਰਾ, ਆਪਣੇ ਹਿਰਦਿਆਂ ਵਿਚ ਇਕ ਸੱਚ ਦੀ ਸ਼ਮ੍ਹਾ ਨੂੰ ਪ੍ਰਜਵੱਲਿਤ ਤੱਕਣਗੇ। ਤੇ ਐਨ ਮੁਮਕਿਨ ਹੈ, ਕਿ ਕਵਿਤਾਵਾਂ ਪੜ੍ਹਨ, ਸੁਣਨ ਦਾ ਇਹ ਸ਼ੌਂਕ, ਸਾਡੀ ਕੌਮ ਵਿਚ ਵੀ ਸਰ ਮੁਹੰਮਦ ਇਕਬਾਲ ਜੈਸਾ ਬੁਧੀਜੀਵੀ ਸ਼ਾਇਰ ਪੈਦਾ ਕਰ ਜਾਵੇ, ਜੋ ਸਮੁੱਚੀ ਕੌਮ ਦਾ ਰਹਿਨੁਮਾ ਹੋ ਨਿਬੜੇ। ਆਸ ਹੈ ਕਿ ਪਾਠਕ ਮੇਰੇ ਇਸ ਉੱਦਮ ਨੂੰ 'ਜੀ ਆਇਆਂ' ਆਖਣਗੇ।

ਜੇ-8/122, ਰਜੌਰੀ ਗਾਰਡਨ, —ਪਾਂਧੀ ਨਨਕਾਣਵੀ
ਨਵੀਂ ਦਿੱਲੀ-110 027
ਮਿਤੀ 17 ਦਸੰਬਰ, 1997

# ਬਾਬਾ ਨਾਨਕ

—ਧਨੀ ਰਾਮ 'ਚਾਤ੍ਰਿਕ'

ਜਿਸ ਨੇ ਚਾਨਣ ਰਿਸ਼ਮਾਂ ਪਾਈਆਂ, 'ਲਹਿਣੇ' ਦੇ ਆਈਨੇ ਤੇ।
ਉਸੇ ਜੋਤ ਨੇ ਛਾਪ ਲਗਾਈ, 'ਕੰਧਾਰੀ' ਦੇ ਸੀਨੇ ਤੇ।

ਬਾਲਕ ਵਾਗੀ 'ਬੁੱਢਾ' ਕੀਤਾ, ਬੇਰ ਬਣਾਇਆ ਰੇਠੇ ਦਾ,
'ਰਾਏ ਬੁਲਾਰ' ਮੁਰੀਦ ਕਰ ਲਿਆ, ਪਾ ਕੇ ਨੂਰ ਨਗੀਨੇ ਤੇ।

ਕਿਰਤੀ ਦਾ ਭੰਡਾਰ ਵਿਖਾਇਆ, ਅੰਨ੍ਹੇ ਮਾਇਆਧਾਰੀ ਨੂੰ,
'ਸੱਜਣ' ਠੱਗ ਨੂੰ ਝਾਤ ਪੁਆਈ, ਘਰ ਵਿਚ ਪਏ ਦਫ਼ੀਨੇ ਤੇ।

ਬਾਹਮਣ, ਕਾਜ਼ੀ ਦੋਵੇਂ ਰਗੜੇ, ਨੀਯਤ ਦੀ ਕਸਵੱਟੀ ਤੇ,
ਊਚ, ਅਛੂਤ ਬਰਾਬਰ ਤੋਲੇ, ਕਰਤਬ ਦੇ ਤਖ਼ਮੀਨੇ ਤੇ।

ਪ੍ਰੇਮ ਨਸ਼ੇ ਥੀਂ ਖੀਵਾ ਕੀਤਾ, ਅਮਲਾਂ ਦੇ ਦੀਵਾਨੇ ਨੂੰ,
'ਮੱਕੇ' ਵਾਲੇ ਨੂੰ ਭਰਮਾਇਆ, ਦਿਲ ਦੇ ਪਾਕ 'ਮਦੀਨੇ' ਤੇ।

ਵਹਿਦਤ ਦਾ ਵਿਉਪਾਰੀ ਆਇਆ, ਹਾਦੀ ਹਿੰਦੂ ਮੁਸਲਿਮ ਦਾ,
ਮੰਦਰ ਮਸਜਿਦ ਸਾਂਝੇ ਕੀਤੇ, ਮਿੱਟੀ ਪਾਈ ਕੀਨੇ ਤੇ।

ਆ ਮਨ, ਅੱਜ ਸ਼ੁਕਰਾਨੇ ਕਰੀਏ, ਬਾਬੇ ਏਕੰਕਾਰੀ ਦੇ,
ਜਿਸ ਨੇ ਜੋਤ ਜਗਾਈ ਆਣ, ਗੁਆਚੇ ਮਾਨ, ਖਜ਼ੀਨੇ ਤੇ।

ਦੁਨੀਆਂ ਵਾਲਿਓ, ਕੁਝ ਨਾ ਪੁੱਛੋ, ਮੇਰੇ ਐਬ ਸਵਾਬਾਂ ਦੀ,
'ਚਾਤ੍ਰਿਕ' ਦਾ ਹੈ ਤੱਕਣਾ ਅਪਣੇ, ਰਹਿਬਰ ਦਾਨੇ ਬੀਨੇ ਤੇ।

# ਪਿਆਰਾ ਨਾਨਕ

—ਮੌਲਾ ਬਖ਼ਸ਼ 'ਕੁਸ਼ਤਾ'

ਭਾਰਤਵਰਸ਼ ਦਾ ਤਾਰਾ ਨਾਨਕ,
ਸਭ ਥੀਂ ਵੱਧ ਪਿਆਰਾ ਨਾਨਕ।
ਲੋਭ ਕ੍ਰੋਧ ਨਾ ਆਇਆ ਜਿਸ ਦੇ,
ਨੇੜੇ ਉਹ ਪਿਆਰਾ ਨਾਨਕ।

ਹਿੰਦੂਆਂ ਅੰਦਰ ਗੁਰੂ ਕਹਾਇਆ,
ਮੋਮਨਾਂ ਅੰਦਰ ਬਾਬਾ ਜੀ।
ਦੋਹਾਂ ਧਿਰਾਂ ਵਿਚ ਰੱਬ ਨੇ ਕੀਤਾ,
ਪ੍ਰੇਮ ਦਾ ਖ਼ਾਸ ਨਜ਼ਾਰਾ ਨਾਨਕ।

ਫੁੱਲ ਗੁਲਾਬ ਦਾ ਮਿੱਤਰਾਂ ਕਾਰਨ,
ਬੁਰਿਆਂ ਭਾਣੇ ਤਿੱਖੀ ਸੂਲ।
ਹਲਕਾ ਸੀ ਬੁਰਾਈਆਂ ਵਲੋਂ,
ਨੇਕੀਆਂ ਨਾਲ ਸੀ ਭਾਰਾ ਨਾਨਕ।

ਲੋਕਾਂ ਜਿਸ ਨੂੰ ਪਰੇ ਹਟਾਇਆ,
ਬਾਬੇ ਉਸਨੂੰ ਲੈ ਗਲ ਲਾਇਆ।
ਦੁਖੀਏ ਦਾ ਹਮਦਰਦ, ਪ੍ਰੇਮੀ,
ਮਾੜਿਆਂ ਲਈ ਸਹਾਰਾ ਨਾਨਕ।

ਭੁੱਖ ਉਤਰਦੀ, ਡਿੱਠਿਆਂ ਜਿਸਦੇ,
ਬਾਬੇ ਦਾ ਉਹ ਮੁੱਖੜਾ ਸੀ।
ਰਾਹੀ ਜਿਸ ਥੀਂ ਰਸਤਾ ਪਾਵਣ,
ਰੋਸ਼ਨ ਸੀ ਉਹ ਤਾਰਾ ਨਾਨਕ।

ਕੀਮੀਆ-ਗਰ਼ ਨਿਗਾਹ ਹੈ ਐਸੀ,
ਜਿਸ ਤੇ ਪਈ ਉਹ ਕੁੰਦਨ ਹੋਇਆ।
'ਕੁਸ਼ਤਾ' ਵੀ ਅਕਸੀਰ ਹੋ ਜਾਵੇ,
ਏਧਰ ਕਰੇ ਇਸ਼ਾਰਾ ਨਾਨਕ।

# ਗੁਰੂ ਨਾਨਕ ਦਾ ਰੱਬ

—ਗਿਆਨੀ ਗੁਰਮੁਖ ਸਿੰਘ 'ਮੁਸਾਫ਼ਰ'

ਇਕ ਨਾਮ ਹੈ ਖ਼ੁਦਾ ਦਾ,
ਦੂਜਾ ਰਸੂਲ ਦਾ ਏ।
ਮੰਨੇ ਰਸੂਲ ਨੂੰ ਤਾਂ
ਅੱਲਾ ਕਬੂਲਦਾ ਏ।
ਇਹ ਭਾਵ ਮੀਆਂ ਮਿੱਠੇ,
ਤੇਰੇ ਅਸੂਲ ਦਾ ਏ।
ਮੇਰਾ ਸਿਧਾਂਤ ਸਿੱਧਾ,
ਪੁੱਜੇ ਅਖ਼ੀਰ ਬੰਨੇ।
ਜੋ ਇਕ ਅਕਾਲ ਮੰਨੇ,
ਮੰਨੇ ਨਾ ਮੈਨੂੰ ਮੰਨੇ।

ਆਵੇ, ਜ਼ਰੂਰ ਆਵੇ,
ਰਸਤੇ ਕਿਸੇ ਤੋਂ ਆਵੇ।
ਪਾਵੇ, ਜ਼ਰੂਰ ਪਾਵੇ,
ਰਸਤੇ ਕਿਸੇ ਤੋਂ ਪਾਵੇ।
ਦਾਹਵਾ ਹੈ ਇਕ ਤੁਅੱਸਬ,
ਉਲਟਾ ਇਹ ਰਾਹ ਭੁਲਾਵੇ।
ਮੋਮਨ ਨਾ ਸਭ ਸੁਜਾਖੇ,
ਹਿੰਦੂ ਨਾ ਸਾਰੇ ਅੰਨ੍ਹੇ।
ਜੋ ਇਕ ਅਕਾਲ ਮੰਨੇ,
ਮੰਨੇ ਨਾ ਮੈਨੂੰ ਮੰਨੇ।

ਗੋਰਾ ਯਾ ਕਾਲਾ ਸਉਲਾ,
ਇਹ ਰੰਗ ਵੰਨ-ਸੁਵੰਨੇ।
ਹਰ ਰੰਗ ਵਿਚ ਉਹ ਵੱਸੇ,
ਰਹਿੰਦਾ ਹੈ ਫੇਰ ਬੰਨੇ।
ਆਪੇ ਬਣਾਉਂਦਾ ਹੈ,
ਆਪੇ ਚਾਹੇ ਤਾਂ ਭੰਨੇ।
ਉਹ ਲੱਭ ਲਿਆ ਸੀ ਵੇਖੋ,
ਪੱਥਰ ਦੇ ਵਿਚੋਂ 'ਧੰਨੇ'।
ਜੋ ਇਕ ਅਕਾਲ ਮੰਨੇ,
ਮੰਨੇ ਨਾ ਮੈਨੂੰ ਮੰਨੇ।

ਹੈ ਪਸਰਿਆ ਚੁਫੇਰੇ,
ਉਹਦਾ ਪਸਾਰ ਸਾਰੇ।
ਉਹੋ ਹੈ ਹੇਠ ਉੱਤੇ,
ਅੰਦਰ ਤੇ ਬਾਹਰ ਸਾਰੇ।
ਦੱਸਣ ਉਸੇ ਦੀ ਕੁਦਰਤ,
ਜੰਗਲ, ਪਹਾੜ, ਸਾਰੇ।
ਉਹਦੇ ਬਿਨਾਂ ਇਹ ਜਾਣੋ,
ਉੱਜੜੇ ਦੁਆਰ ਬੰਨੇ।
ਜੋ ਇਕ ਅਕਾਲ ਮੰਨੇ,
ਮੰਨੇ ਨਾ ਮੈਨੂੰ ਮੰਨੇ।

ਸ਼ਾਂਤੀ ਦਾ ਘਰ ਹੈ ਮਜ਼ਹਬ,
ਮੱਲਾਂ ਦਾ ਨਹੀਂ ਅਖਾੜਾ।
ਇਥੇ ਨਾ ਪਹੁੰਚ ਸਕੇ,
ਦੂਈ, ਦਵੈਤ, ਸਾੜਾ।
ਹੱਦ ਏਸ ਦੀ ਸੱਚਾਈ,
ਸੱਚ ਏਸ ਦਾ ਹੈ ਵਾੜਾ।
ਨਿਸ਼ਚਾ ਟਿਕਾ ਤੇ ਟਿਕੇ,
ਵਹਿਦਤ ਦੇ ਪੀਵੇ ਛੰਨੇ।
ਜੋ ਇਕ ਅਕਾਲ ਮੰਨੇ,
ਮੰਨੇ ਨਾ ਮੈਨੂੰ ਮੰਨੇ।

ਸਭ ਪੁਤਲੀਆਂ ਨਚਾਂਦਾ,
ਇਕੋ ਉਹ ਤਾਰ ਵਾਲਾ।
ਰਸ ਦੇਂਵਦਾ ਹੈ ਜੜ੍ਹ ਨੂੰ,
ਇਕੋ ਬਹਾਰ ਵਾਲਾ।
ਗੁਣ ਉਸ ਦੇ ਨੇ ਸਾਰੇ,
ਓਹੋ ਭੰਡਾਰ ਵਾਲਾ।
ਓਸੇ ਨੇ ਰਸ ਰਸਾਇਆ,
ਭਰਿਆ ਜੋ ਵਿਚ ਗੰਨੇ।
ਜੋ ਇਕ ਅਕਾਲ ਮੰਨੇ,
ਮੰਨੇ ਨਾ ਮੈਨੂੰ ਮੰਨੇ।

ਹੈ ਬੀਜ ਦੀ ਹੀ ਬਰਕਤ,
ਪਰ ਬੀਜ ਕਿਸ ਉਗਾਇਆ ?
ਅਕਲਾਂ ਦੇ ਚਮਤਕਾਰੇ,
ਪਰ ਅਕਲ ਕਿਸ ਸਿਖਾਇਆ ?
ਅਸਲੂੰ ਹੈ ਮੂਲ ਕਿਹੜਾ ?
ਆਇਆ ਕਿ ਜੋ ਲਿਆਇਆ ?
ਜੜ੍ਹ ਤੋਂ ਬਗ਼ੈਰ ਉਪਜਣ,
ਨਾ ਡਾਲੀਆਂ, ਨਾ ਤਨੇ।
ਜੋ ਇਕ ਅਕਾਲ ਮੰਨੇ,
ਮੰਨੇ ਨਾ ਮੈਨੂੰ ਮੰਨੇ।

ਪੰਛੀ, ਜਨੌਰ, ਸਬਜ਼ੀ,
ਕੁਦਰਤ ਬਣਾਏ ਜੋੜਾ।
ਇਕੋ ਬਿਰਛ ਦੇ ਫਲ ਨੇ,
ਮਿੱਠਾ ਤੇ ਕੋਈ ਕੌੜਾ।
ਪਰਬਤ ਹੈ ਯਾ ਕਿ ਤੀਲਾ,
ਕੋਈ ਨਹੀਂ ਬੇ-ਲੋੜਾ।
ਦਰਸਾਉਂਦੇ ਨੇ ਏਹੋ,
ਕੁਦਰਤ ਦੇ ਸਭ ਇਹ ਪੰਨੇ।
ਜੋ ਇਕ ਅਕਾਲ ਮੰਨੇ,
ਮੰਨੇ ਨਾ ਮੈਨੂੰ ਮੰਨੇ।

# ਮਲਕ 'ਭਾਗੋ' ਨੂੰ

—ਵਿਧਾਤਾ ਸਿੰਘ 'ਤੀਰ'

ਭਾਗੋ! ਸੱਚ ਹੀ ਤੂੰ ਭਗਵਾਨ ਹੁੰਦੋਂ,
ਸੁੱਤਾ ਜੇ ਕਦੀ ਨਾ ਤੇਰਾ ਭਾਗ ਹੁੰਦਾ।
ਮੋਤੀ ਮਾਨ-ਸਰੋਵਰੋਂ ਪਿਆ ਚੁੱਗਦਾ,
ਜੇ ਨਾ ਦਿਲ ਤੇਰਾ ਕਾਲਾ ਕਾਗ ਹੁੰਦਾ।
ਤੈਨੂੰ ਵੇਖ ਕੇ ਪਏ ਗ਼ਰੀਬ ਜੀਊਂਦੇ,
ਜੇ ਨਾ ਬੋਲ ਤੇਰਾ ਮਾਰੂ ਰਾਗ ਹੁੰਦਾ।
ਵੱਧ ਚੰਦ ਤੋਂ ਪੂਜਿਆ ਜਾਂਵਦੋਂ ਤੂੰ,
ਜੇ ਕਰ ਦੂਈ ਦਾ ਨਾ ਤੈਨੂੰ ਦਾਗ਼ ਹੁੰਦਾ।

ਲ਼ਹੂ ਤੇਰੇ ਭੰਡਾਰੇ ਵਿਚ ਵਰਤਦਾ ਨਾ,
ਦਸਾਂ ਨਹੁੰਆਂ ਦੀ ਹੁੰਦੀ ਜੇ ਕਾਰ ਤੇਰੀ।
ਜੇਕਰ ਦਿਲ ਗ਼ਰੀਬਾਂ ਦੇ ਜਿੱਤ ਲੈਂਦੋਂ,
'ਲਾਲੋ' ਅਗੇ ਨਾ ਹੋਂਵਦੀ ਹਾਰ ਤੇਰੀ।

ਹੋਇਆ ਫੇਰ ਕੀ, ਜੇ ਭੋਰੇ ਖੋਹ ਖੋਹ ਕੇ,
ਇਹ ਤੂੰ ਯੱਗ ਭੰਡਾਰੇ ਰਚਾ ਲਏ ਨੇ।
ਚਿਣ ਚਿਣ ਸਿਰ ਗ਼ਰੀਬਾਂ ਦੇ ਥਾਂ ਇੱਟਾਂ,
ਜੇ ਤੂੰ ਰੰਗਲੇ ਬੰਗਲੇ ਪਾ ਲਏ ਨੇ।
ਫਲ਼ਾਂ ਨਾਲ ਮਾਸੂਮਾਂ ਦੀ ਰੱਤ ਚੋ ਚੋ,
ਜੇ ਤੂੰ ਰੰਗ ਮਹੱਲਾਂ ਨੂੰ ਲਾ ਲਏ ਨੇ।
ਰੋਂਦੇ ਰੁਲਦੇ ਯਤੀਮਾਂ ਦੀ ਖੱਲ ਲਾਹ ਲਾਹ,
ਜੇ ਤੂੰ ਦਰੀਆਂ, ਗ਼ਲੀਚੇ ਵਿਛਾ ਲਏ ਨੇ।

ਘੱਟਾ ਧਰਮ ਦੀ ਅੱਖ ਦੇ ਵਿਚ ਪਾਵੇਂ,
ਤੇਰੇ ਕੋਲ ਕੋਈ ਧਰਮ ਈਮਾਨ ਈ ਨਹੀਂ।
ਜੀਊਣ ਵਾਸਤੇ ਲੱਖਾਂ ਹੀ ਜੀਅ ਮਾਰੇ,
ਮਲਿਕਾ! ਮਰਨ ਵਲ ਤੇਰਾ ਧਿਆਨ ਈ ਨਹੀਂ।

ਜ਼ਰਾ ਦਿਲ ਨੂੰ ਪੁੱਛ ਕੇ ਵੇਖ ਲੈ ਖਾਂ,
ਕਾਰਾਂ ਕੁੱਲ ਤੂੰ ਕੀਤੀਆਂ ਪੁੱਠੀਆਂ ਨਹੀਂ!
ਫੋਲ ਫੋਲ ਖੀਸੇ ਸਿੱਧੇ ਸਾਧਿਆਂ ਦੇ,
ਭਰੀਆਂ ਲਾਲਸਾਂ ਦੀਆਂ ਤੂੰ ਮੁੱਠੀਆਂ ਨਹੀਂ!
ਫਲ਼ਾਂ ਨਾਲ ਫ਼ਰੇਬ ਦੀ ਛੁਰੀ ਫੜ ਕੇ,
ਕੀ ਤੂੰ ਲੋਭ ਖ਼ਾਤਰ ਜਾਨਾਂ ਕੁੱਠੀਆਂ ਨਹੀਂ!
ਐਧਰ ਵੇਖ! ਤੇਰੇ ਪੱਕਦੇ ਪੂੜਿਆਂ 'ਚੋਂ,
ਧੂੰਆਂ ਬਣ ਬਣ ਕੇ ਧਾਹਾਂ ਉੱਠੀਆਂ ਨਹੀਂ!

ਤੂੰ ਨਹੀਂ ਜਾਣਦਾ ਘਿਉ ਤੇ ਦੁੱਧ ਤੇਰਾ,
ਚਰਬੀ ਹੈ ਮਜ਼ਲੂਮਾਂ ਦੀ ਢਲੀ ਹੋਈ।
ਤੂੰਹੀਏਂ ਦਸ! ਤੇਰੀ ਰੋਟੀ ਕੌਣ ਖਾਵੇ,
ਜਦ ਕਿ ਰੱਤ ਹੈ ਇਹਦੇ ਵਿਚ ਰਲੀ ਹੋਈ।

ਕੰਠੇ ਨਹੀਂ, ਕੰਗਰੋੜ ਹੈ ਆਜਜ਼ਾਂ ਦੀ,
ਪਾਏ ਜੋ ਤੇਰੀਆਂ ਸੁੱਖਾਂ ਲੱਧੀਆਂ ਨੇ।
ਰੱਖ ਕਈ ਗ਼ਰੀਬਾਂ ਦੇ ਪੁੱਤ ਭੁੱਖੇ,
ਤੇਰੇ ਪੁੱਤਾਂ ਦੀਆਂ ਗੋਗੜਾਂ ਵਧੀਆਂ ਨੇ।
ਹੰਝੂ ਉਹਨਾਂ ਦੇ ਕਲਗੀ ਤੇ ਲਾਏ ਨੇ ਤੂੰ,
ਰੋ ਰੋ ਹੋਈਆਂ ਵਿਧਵਾਵਾਂ ਜੋ ਅੱਧੀਆਂ ਨੇ।
ਇਹ ਤੂੰ ਨਹੀਂ ਬਨਾਰਸੀ ਪੱਗ ਬੱਧੀ,
ਕਿਸੇ ਦੁਖੀ ਦੀਆਂ ਆਂਦਰਾਂ ਬੱਧੀਆਂ ਨੇ।

ਗਲੇ ਆਪਣੇ ਜੋ ਚੋਗ਼ਾ ਪਾ ਲਿਆ ਈ,
ਇਸ ਲਈ ਕਈਆਂ ਦਾ ਗਲਾ ਤੂੰ ਵੱਢਿਆ ਏ।
ਅੱਤਰ ਤੇਲ ਜੋ ਲਾਂਦਾਂ ਏਂ, ਤਿੱਲਾਂ ਦਾ ਨਹੀਂ,
ਇਹ ਤੂੰ ਦਿਲਾਂ ਨੂੰ ਪੀੜ ਕੇ ਕੱਢਿਆ ਏ।

ਜਦੋਂ ਕਿਸੇ ਨਿਮਾਣੇ ਦੀ ਆਹ ਅੰਦਰ,
ਦਿਲੋਂ ਦਿਲ ਦਾ ਦਰਦ ਰਲਾਏਂਗਾ ਤੂੰ।
ਜਦੋਂ ਕਿਸੇ ਗ਼ਰੀਬ ਨੂੰ ਵੇਖ ਨੰਗਾ,
ਲਾਹ ਕੇ ਆਪਣਾ ਚੋਗ਼ਾ ਪਵਾਏਂਗਾ ਤੂੰ।
ਜਦੋਂ ਕਿਸੇ ਯਤੀਮ ਨੂੰ ਵੇਖ ਰੋਂਦਾ,
ਰੋ ਰੋ ਅੱਖੀਆਂ ਤੋਂ ਛਹਿਬਰ ਲਾਏਂਗਾ ਤੂੰ।

ਜਦੋਂ ਆਪਣੇ ਪੁੱਤਾਂ ਨੂੰ ਰੱਖ ਭੁੱਖਾ,
ਕਿਸੇ ਭੁੱਖੇ ਦਾ ਪੁੱਤ ਰਜਾਏਂਗਾ ਤੂੰ।

ਮੰਨੀਂ ਸੱਚ ਮਲਿਕਾ! ਤੈਨੂੰ ਓਸ ਵੇਲੇ,
ਭਾਈ 'ਲਾਲੋ' ਦੇ ਨਾਲ ਬਿੱਠਲਾ ਲਵਾਂਗਾ।
ਤੂੰ ਨਾ ਸੱਦੀਂ, ਮੈਂ ਆਪ ਅਣ-ਸੱਦਿਆਂ ਈ,
ਤੇਰਾ ਬਿਹਾ ਸਿੰਨਾ ਟੁੱਕਰ ਖਾ ਲਵਾਂਗਾ।

# ਬੇਬੇ ਨਾਨਕੀ

—ਸੁੰਦਰ ਦਾਸ 'ਆਸੀ'

ਬੇਬੇ ਨਾਨਕੀ ਬੈਠੀ ਬਰੂੰਹ ਅੰਦਰ,
ਸੋਹਣੇ ਵੀਰ ਦੀ ਏ ਇੰਤਜ਼ਾਰ ਕਰਦੀ।
ਸਾਈਆਂ! ਸੁੱਖੀ ਸਾਂਦੀ ਆਵੇ ਘਰ ਛੇਤੀ,
ਇਹੋ ਜੋਦੜੀ ਏ ਬਾਰਮ ਬਾਰ ਕਰਦੀ।
ਭਲਾ ਕਾਹਲ ਕੀ ਸੀ 'ਖਰੇ ਸੌਦਿਆਂ ਦੀ',
ਨਿੱਕੀ ਉਮਰ ਤੇ ਸੌ ਸੌ ਵਿਚਾਰ ਕਰਦੀ।
ਉਹਦੀ ਖਿੱਚ ਤਸਵੀਰ ਧਿਆਨ ਅੰਦਰ,
ਗੱਲਾਂ ਏਦਾਂ ਸੀ ਨਾਲ ਪਿਆਰ ਕਰਦੀ।

ਤੈਨੂੰ ਘਿਓ ਦੀਆਂ ਚੂਰੀਆਂ ਕੁੱਟ ਪਾਵਾਂ,
ਜੇਕਰ ਅੱਜ ਕਾਵਾਂ, ਮੇਰਾ ਵੀਰ ਆਵੇ।
ਅੜੀਏ ਔਂਸੀਏ ਨੀ, ਮੈਨੂੰ ਰਾਹ ਦੇ ਖਾਂ,
ਮੇਰੇ ਖੁੱਸਦੇ ਕਲੇਜੇ ਨੂੰ ਧੀਰ ਆਵੇ।

ਏਨੇ ਤਾਈਂ ਇਕ ਕੁੜੀ ਨੇ ਕਿਹਾ ਆ ਕੇ,
'ਪਈ ਹੋਈ ਏਂ, ਕਿਹੜੇ ਜੰਜਾਲ ਅੰਦਰ?
ਤੇਰੀ ਨਿਗਾਹ ਦੇ ਪੰਛੀ, ਪਏ ਉੱਡਦੇ ਨੇ,
ਅੜੀਏ! ਦਸ ਖਾਂ ਨੀ, ਕਿਹਦੀ ਭਾਲ ਅੰਦਰ?'
ਜਿਹੜੇ ਦੇਂਹ ਸਹੇਲੀਆਂ ਨਾਲ ਖੇਡੇਂ,
ਕੋਈ ਦਿਨ ਨਹੀਂ ਆਉਂਦਾ ਸਾਲ ਅੰਦਰ।
ਅੜੀਏ! ਸੁਣੇ ਨੀ ਨਾ, 'ਨਾਨਕ' ਆ ਗਿਆ ਈ,
ਡੁੱਬੀ ਹੋਈ ਏਂ, ਜਿਹਦੇ ਖ਼ਿਆਲ ਅੰਦਰ।

ਬੇਬੇ ਨਾਨਕੀ ਝੱਟ ਬਰੜਾਅ ਉੱਠੀ,
'ਹੈ ਕੌਣ? ਕਿਹੜਾ? ਕਿਥੇ ਆਇਆ ਹੈ ਅੱਜ?
ਨੀ ਮੈਂ ਉਹਦਿਆਂ ਚਰਨਾਂ ਦੀ ਧੂੜ ਚੁੰਮਾਂ,
ਜਿਹੜਾ ਸੁਖ ਸੁਨੇਹਾ ਲਿਆਇਆ ਏ ਅੱਜ।'

ਕੁੜੀ ਹੱਸ ਕੇ ਬੋਲੀ, 'ਨੀ ਵੀਰ ਤੇਰਾ,
ਤੇਰੇ ਪਿਓ ਦੀ ਰਾਸ ਲੁਟਾ ਆਇਐ।
ਘਰੋਂ 'ਖਰੇ ਸੌਦੇ' ਲਈ ਗਿਆ ਹੈ ਸੀ,
ਐਪਰ ਸਾਧਾਂ ਨੂੰ ਸਭ ਖੁਆ ਆਇਐ।
ਸੱਚ ਕਹਿੰਦੇ ਨੇ, ਖੋੜੀਆਂ ਜਾਂਦੀਆਂ ਨਹੀਂ,
ਹਾਇ! ਵੀਹ ਰੁਪਈਏ ਗਵਾ ਆਇਐ।
ਤਾਰਾ ਅੱਖੀਆਂ ਦਾ, ਜਿਹਨੂੰ ਜਾਣਦੀ ਸੈਂ,
ਵੇਖ! ਕੀ ਉਹ ਚੰਨ ਚੜ੍ਹਾ ਆਇਐ।

ਲੈ ਕੇ 'ਬਾਲੇ' ਨੂੰ, 'ਕਾਲੂ ਜੀ' ਲਭਦੇ ਨੇ,
ਉਹਦਾ ਥਹੁ ਪਤਾ ਕੋਈ ਆਂਵਦਾ ਨਹੀਂ।
ਨੀ ਹੁਣ ਸ਼ਰਮ ਦਾ ਮਾਰਿਆ ਲੁਕ ਬੈਠੈ,
ਅੜੀਏ! ਪਿੰਡ ਅੰਦਰ ਪੈਰ ਪਾਂਵਦਾ ਨਹੀਂ।'

ਬੇਬੇ ਨਾਨਕੀ:
ਸੜ ਜਾਏ ਨੀ, ਤੇਰੀ ਜ਼ਬਾਨ ਭੈੜੀ,
ਮੇਰੇ ਵੀਰ ਨੂੰ ਮਿਹਣੇ ਪਈ ਮਾਰਨੀ ਏਂ।
ਨੀ! ਪਈ ਚੰਨ ਦੇ ਮੂੰਹ ਤੇ ਥੁੱਕਦੀ ਏਂ,
ਮਰਨ ਜੋਗੀਏ! ਕੁਝ ਨਾ ਵਿਚਾਰਨੀ ਏਂ।
ਊਜਾਂ ਝੂਠੀਆਂ ਰੱਬ ਨੂੰ ਲਾਵਨੀ ਏਂ,
ਥੁੜ-ਅਕਲੀਏ, ਮੂਲ ਨਾ ਹਾਰਨੀ ਏਂ।
ਤੇਰੇ ਜਿਹੀਆਂ ਅਭਾਗਣਾਂ ਡੁੱਬਦੀਆਂ ਦੀ,
ਬੇੜੀ ਏਸੇ ਮਲਾਹ ਨੇ ਤਾਰਨੀ ਏਂ।

ਨੀ! ਇਹ ਵੀਹ ਕੀ, 'ਕਾਰੂ' ਦੀ ਬਾਦਸ਼ਾਹੀ,
ਉਹਦੇ ਪੈਰਾਂ ਦੀ ਜੁੱਤੀ ਤੋਂ ਵਾਰ ਦੇਵਾਂ।
ਲੱਖੀਂ ਵੀਰ ਨਹੀਂ ਆਉਂਦੇ ਹੱਥ ਅੜੀਏ,
ਉਹਦੀ ਧੂੜ ਤੋਂ ਘੋਲ ਸੰਸਾਰ ਦੇਵਾਂ।

ਚੱਲ ਤੁਰ ਨੀ! ਮੈਨੂੰ ਵਿਖਾ ਤੇ ਸਹੀ,
ਕਿਹੜੇ ਬੱਦਲਾਂ ਵਿਚ ਚੰਨ ਲੁਕਿਆ ਏ?
ਕਿਹੜੀ ਥਾਂ ਨੂੰ ਪਿਆ ਏ ਭਾਗ ਲਾਂਦਾ,
ਕਿਥੇ ਸੱਧਰਾਂ ਦਾ ਸੋਮਾ ਰੁਕਿਆ ਏ?
ਭੁੱਲ ਗਿਆ ਏ ਰਾਹ, ਜਾਂ ਓਸ ਅੜੀਏ,
ਜੀਆ ਏਸ 'ਤਲਵੰਡੀ' ਤੋਂ ਚੁੱਕਿਆ ਏ?

ਉਹਦੇ ਪਾਣੀ ਦੀਦਾਰ ਦੇ ਬਿਨਾਂ ਵੇਖੇ,
ਮੇਰਾ ਸਰੂ ਸਰੀਰ ਵੀ ਸੁੱਕਿਆ ਏ।

ਔਹ ਤੱਕੋ ਨਾ! ਬਾਪੂ ਜੀ ਆ ਰਹੇ ਨੇ,
ਖੌਰੇ ਇਸੇ ਪਾਸੇ, ਮੇਰਾ ਵੀਰ ਹੋਵੇ।
ਸਹੁਰੇ ਹੋਣ, ਰੁਪਿਆਂ ਦੀ ਗੱਲ ਕੀ ਏ,
ਅੜੀਏ, ਉਹਦੀ ਬਲਾ ਦਿਲਗੀਰ ਹੋਵੇ।

ਓਧਰ ਸੁੱਕੇ ਤਲਾਅ ਦੇ ਵਿਚ ਬੈਠਾ,
ਮਾਤਾ 'ਤ੍ਰਿਪਤਾ' ਦਾ ਹੋਣਹਾਰ ਹੈ ਸੀ।
ਉਹਦੇ ਨੈਣ ਬੁਝਾਰਤਾਂ ਪਾਂਵਦੇ ਸਨ,
ਅੰਦਰ ਰਮਜ਼ ਦੀ ਖੜਕਦੀ ਤਾਰ ਹੈ ਸੀ।
ਮੱਥੇ ਵਿਚ ਸੀ ਚਮਕਦੇ ਚੰਨ ਸੈਆਂ,
ਉਹਦੀ ਝਲਕ ਵਿਚ ਸੂਰਜ ਹਜ਼ਾਰ ਹੈ ਸੀ।
ਉਹਦੇ ਬੋਲ ਵਿਚੋਂ ਸ਼ਹਿਦ ਡੁਲ੍ਹਦਾ ਸੀ,
ਜਦੋਂ ਬੋਲਦਾ 'ਸਤਿ ਕਰਤਾਰ' ਹੈ ਸੀ।

'ਕਾਲੂ' ਮਾਇਆ ਦੇ ਮੁਠੇ ਨੇ ਮਨ ਅੰਦਰ,
ਖੌਰੇ ਕੀ ਵਿਚਾਰਾਂ ਵਿਚਾਰੀਆਂ ਚਾ।
ਹਾਇ! ਬੰਦੇ ਨੇ ਰੱਬ ਦੇ ਮੂੰਹ ਉੱਤੇ,
ਤਾੜ ਤਾੜ ਚਪੇੜਾਂ ਨੇ ਮਾਰੀਆਂ ਚਾ।

ਚੰਡਾਂ ਵੀਰ ਨੂੰ ਪੈਂਦੀਆਂ ਵੇਖ ਕੇ ਤੇ,
ਨੀਲ ਭੈਣ ਦੇ ਮੂੰਹ ਤੇ ਪੈਣ ਲੱਗੇ।
ਅੱਖਾਂ ਛਲਕੀਆਂ ਵੇਖ ਕੇ ਵੀਰ ਦੀਆਂ,
ਵੱਸਣ ਭੈਣ ਨਿਮਾਣੀ ਦੇ ਨੈਣ ਲੱਗੇ।
ਮੂੰਹ ਨੂਰ ਦਾ ਡਲ੍ਹਕਿਆ ਵੇਖ ਕੇ ਤੇ,
ਡੋਬਾਂ ਸੂਰਜ ਭਗਵਾਨ ਵੀ ਲੈਣ ਲੱਗੇ।
ਸੋਹਣੇ ਵੀਰ ਨੂੰ ਡੁੱਸਕਦਾ ਵੇਖ ਕੇ ਤੇ,
ਪਾਣ ਭੈਣ ਦੇ ਵਲਵਲੇ ਵੈਣ ਲੱਗੇ।

ਜਿਹੜੇ ਮੂੰਹ ਤੇ ਪਿਤਾ ਨੇ ਚੰਡ ਮਾਰੀ
ਓਸੇ ਮੂੰਹ ਤੇ ਭੈਣ ਪਿਆਰ ਦਿੱਤਾ।
ਚੁੰਮ ਚੁੰਮ ਭੈਣ ਨੇ ਵੀਰ ਦੇ ਨੀਲ ਚੁੰਮੇ,
ਰੋ ਰੋ ਵੀਰ ਨੇ ਭੈਣ ਨੂੰ ਠਾਰ ਦਿੱਤਾ।

# ਭਾਰਤ ਦੀ ਪੁਕਾਰ

—ਬਾਬੂ ਫ਼ੀਰੋਜ਼ਦੀਨ 'ਸ਼ਰਫ'

ਮੇਰੇ 'ਇਕ ਓਂਕਾਰ' ਦੇ ਬਾਨੀਆ ਵੇ,
ਬਹੁੜੀਂ, ਲੱਗੀ ਬੁਝਾੱ ਇਹ ਤੱਸ ਜਾਵੀਂ।
ਸੋਮੇ ਨੂਰ ਦੇ, ਨੈਣ ਵਿਖਾਲ ਸੁੰਦਰ,
ਪੱਥਰ ਹਿਰਦਿਆਂ ਦੇ ਅੰਦਰ ਧੱਸ ਜਾਵੀਂ।
ਖੂੰਡੀ ਕੱਛੇ, ਤੇ ਮੱਝੀਆਂ ਹੋਣ ਅੱਗੇ,
ਕੋਲੋਂ ਲੰਘਦਾ ਦਿਲਾਂ ਨੂੰ ਖੱਸ ਜਾਵੀਂ।
ਖੇਤ ਨੇਕੀ ਦੇ ਔੜ ਉਜਾੜ ਸੁੱਟੇ,
ਬਣ ਕੇ ਮੀਂਹ ਉਪਕਾਰ ਦਾ ਵੱਸ ਜਾਵੀਂ।

ਪਿਆ ਪਾਸਕੂ ਧਰਮ ਦੀ ਤੱਕੜੀ ਵਿਚ,
ਲਾਵਾਂ ਇਹਦੀਆਂ ਫੇਰ ਹੁਣ ਕੱਸ ਜਾਵੀਂ।
ਕਿਹੜੀ ਹੱਟੀਓਂ ਮਿਲੇਗਾ 'ਖਰਾ ਸੌਦਾ',
ਨਾਲੇ ਓਸ ਦਾ ਪਤਾ ਵੀ ਦੱਸ ਜਾਵੀਂ।

ਦੱਸਾਂ ਹਾਲ ਕੀ ਤੈਨੂੰ ਮੈਂ ਹਿੰਦੀਆਂ ਦਾ,
ਇਹਨਾਂ ਪੁੱਤਰਾਂ ਤੋਂ ਜਾਨ ਸੜੀ ਹੋਈ ਏ।
ਕਿਸੇ ਜੰਞੂ ਵਿਰੋਧ ਦਾ ਗਲੇ ਪਾਇਆ,
ਕਿਸੇ ਤਸਬੀ, ਤੁਅੱਸਬ ਦੀ ਫੜੀ ਹੋਈ ਏ।
ਰਾਮ, ਅੱਲਾ ਦੀ ਇਕੋ ਹੀ 'ਅਲਫ' ਉਤੋਂ,
ਡਾਂਗਾਂ, ਸੋਟਿਆਂ ਦੀ ਲੱਗੀ ਝੜੀ ਹੋਈ ਏ।
ਹੈਸੀ ਸੁਲ੍ਹਾ ਦਾ, ਜਿਥੇ ਸੰਧੂਰ ਸੋਂਹਦਾ,
ਹੁਣ ਉਹ ਰੱਤ ਅੰਦਰ ਡੁੱਬੀ ਧੜੀ ਹੋਈ ਏ।

ਨੂਰੀ ਮੁੱਖੜੇ ਰੱਬੀ ਕਿਤਾਬ ਉਤੇ,
ਨਿੱਕੀ ਨਿੱਕੀ ਵਿਖਾ ਉਹ ਮੱਸ ਜਾਵੀਂ।
ਪੰਡਤ, ਮੁੱਲਾਂ ਦਾ ਭਰਮ ਮਿਟਾਉਣ ਬਦਲੇ,
ਇਹ ਤਫ਼ਸੀਰ 'ਗਰੰਥ' ਦੀ ਦੱਸ ਜਾਵੀਂ।

ਆਦਰ, ਮਾਣ, ਗਿਆਨ, ਪ੍ਰੇਮ, ਭਗਤੀ,
ਏਦਾਂ ਰੁਲੇ ਨੇ, ਦੁਨੀਆਂ ਦੇ ਮੋਹ ਅੰਦਰ।
ਜਿਵੇਂ ਚੰਬੇ ਚੰਬੇਲੀ ਦੇ ਫੁੱਲ ਫੜ ਕੇ,
ਰੋਲ ਸੁੱਟੀਏ, ਫੋਕ ਤੇ ਤੋਹ ਅੰਦਰ।
ਦਇਆ, ਦਾਨ, ਨਿਆਂ ਤੇ ਲਾਜ, ਸੇਵਾ,
ਏਦਾਂ ਡੁੱਬੇ ਹੰਕਾਰ ਦੇ ਰੋਹ ਅੰਦਰ।
ਡੁੱਬ ਜਾਂਦੇ ਨੇ ਜਿਸ ਤਰ੍ਹਾਂ ਚੰਦ ਤਾਰੇ,
ਚੰਚਲਹਾਰੀ ਉਸ਼ੇਰ ਦੇ ਪਹੁ ਅੰਦਰ।

ਸਤਿਨਾਮ, ਕਰਤਾਰ ਦਾ ਜਾਪ ਕਰਦਾ,
ਨੂਰੀ ਮਾਲਾ ਦੀ ਪਾ ਇਕ ਲੱਸ ਜਾਵੀਂ।
ਔਝੜ ਜੂਹ ਵਿਚ ਟੱਕਰਾਂ ਮਾਰਦੇ ਨੀ,
ਇਹਨਾਂ ਭੁੱਲਿਆਂ ਨੂੰ ਰਾਹ ਦੱਸ ਜਾਵੀਂ।

ਸੁਣਿਐ, ਜਿਨ੍ਹਾਂ ਨੇ ਅੱਖੀਆਂ ਨਾਲ ਲਾਈ,
ਤੇਰੇ ਪੈਰਾਂ ਦੀ ਧੂੜ, ਅਕਸੀਰ ਚੁੰਮ ਕੇ।
ਜਲਵੇ ਇਕ ਓਂਕਾਰ ਦੇ ਵੇਖਦੇ ਨੇ,
ਲੋਕੀ ਉਨ੍ਹਾਂ ਦੀ ਅੱਜ ਤਸਵੀਰ ਚੁੰਮ ਕੇ।
ਜਿਨ੍ਹਾਂ ਜਿਨ੍ਹਾਂ ਨੇ ਸੀਨੇ ਦੇ ਨਾਲ ਲਾਈ,
ਤੇਰੀ ਗੋਦੜੀ ਦੀ ਪਾਟੀ ਲੀਰ ਚੁੰਮ ਕੇ।
ਤਾਜ, ਕਲਗੀਆਂ, ਸਿਰਾਂ ਤੇ ਰੱਖ ਦਿੱਤੇ,
ਮੱਥੇ ਉਹਨਾਂ ਦੇ ਸ਼ੁਭ ਤਕਦੀਰ ਚੁੰਮ ਕੇ।

ਤੇਰੀ ਮਾਤਾ ਪਿਆਰੀ ਦਾ ਵਾਸਤਾ ਪਾ,
ਕਰਾਂ ਬੇਨਤੀ, ਖੱਟ ਇਹ ਜੱਸ ਜਾਵੀਂ।
ਜਿਵੇਂ ਡੁੱਬੀ ਨੂੰ ਅਗੇ ਤੂੰ ਤਾਰਿਆ ਸੀ,
ਤਿਵੇਂ ਹੁਣ ਭੀ ਤਾਰ ਕੇ ਦੱਸ ਜਾਵੀਂ।

ਜਿੱਤੀਂ ਨਾਲ ਗਿਆਨ ਦੇ ਫੇਰ ਬਾਜ਼ੀ,
ਰਾਜੇ 'ਸ਼ਿਵ' ਦੀਆਂ ਨਾਰਾਂ ਹਰਨੀਆਂ ਦੀ।
ਮੰਤਰ ਇਕ ਓਂਕਾਰ ਦਾ ਦੱਸ ਕੇ ਤੇ,
ਮੁਕਤੀ ਕਰੀਂ ਨਾਲੇ ਜਾਦੂਗਰਨੀਆਂ ਦੀ।
ਵੱਟੀ ਪਾਰਸ ਦੀ 'ਕੌਡੇ' ਨੂੰ ਕਰੀਂ, ਨਾਲੇ,
ਨਜ਼ਰ ਕੀਮੀਆ ਸੁੱਟ ਕੇ ਕਰਨੀਆਂ ਦੀ।

ਵੈਰੀ ਠੱਗ ਦਾ ਬਣੀਂ, ਤੂੰ ਆਪ ਸੱਜਣ,
ਗੱਲ ਛੱਡ ਕੇ ਕਰਨੀਆਂ ਭਰਨੀਆਂ ਦੀ।

ਗੇੜੀਂ ਚੱਕੀਆਂ, 'ਰੀਠੇ' ਭੀ ਕਰੀਂ ਮਿੱਠੇ,
ਦੁਨੀਆਦਾਰੀ ਦੇ ਵਿਚ ਵੀ ਫੱਸ ਜਾਵੀਂ।
ਲਹੂ ਦੁੱਧ ਵਗਾ, ਪਰ ਰੋਟੀਆਂ 'ਚੋਂ,
ਖਾਣੀ ਹੱਕ ਹਲਾਲ ਦੀ ਦੱਸ ਜਾਵੀਂ।

ਤੇਰੇ ਜਿਹਾ ਹੈ, ਜਿਨ੍ਹਾਂ ਨੂੰ ਪੁੱਤ ਮਿਲਿਆ,
ਧੰਨ ਧੰਨ ਉਹ ਪਿਤਾ ਤੇ ਮਾਂ ਤੇਰੀ।
ਸੱਚਖੰਡ ਦਾ ਬਣੀ, ਉਹ ਜਾ ਅੰਬਰ,
ਜਿਹੜੀ ਜ਼ਿਮੀਂ ਤੇ ਪੈ ਗਈ ਛਾਂ ਤੇਰੀ।
ਅੱਜ ਮੈਂ ਡਿੱਠੇ ਹਵਾਈ ਜਹਾਜ਼ ਉੱਡਦੇ,
ਯਾਦ ਆਈ ਏ ਗੱਲ ਇਹ ਤਾਂ ਤੇਰੀ।
ਜੁੱਤੀ ਸਾਇੰਸ ਦੇ ਮੂੰਹ ਤੇ ਮਾਰਨੇ ਨੂੰ,
ਉੱਡੀ ਸਿੱਧਾਂ ਦੇ ਨਾਲ ਖੜਾਂ ਤੇਰੀ।

ਮੁੜ ਕੇ ਆਤਮਾ-ਸ਼ਕਤੀ ਦੀ ਪੱਥਰੀ ਤੇ,
ਵਾਂਗ ਸੋਨੇ ਦੇ ਆਣ ਕੇ ਘੱਸ ਜਾਵੀਂ।
ਪਾ ਕੇ ਇਕ ਓਂਕਾਰ ਦੀ ਲੀਕ ਸਿੱਧੀ,
ਡੰਡੀ ਸਵਰਗ ਦੀ ਲੋਕਾਂ ਨੂੰ ਦੱਸ ਜਾਵੀਂ।

ਕਾਲੂ ਚੰਦ ਦਿਆ, ਸੂਰਜ-ਬੰਸੀਆ ਵੇ,
ਜਿਹੜੀ ਸੌਂਪ ਕੇ ਗਿਆ ਸੈਂ ਗੱਠ ਮੈਨੂੰ।
ਡਿੱਗ ਪਈ ਛਾਪ, ਮਿਲਾਪ ਦੀ ਓਸ ਵਿਚੋਂ,
ਪਿਆ ਝੋਕਣਾ ਗੈਰਾਂ ਦਾ ਭੱਠ ਮੈਨੂੰ।
ਵੇਖ ਵੇਖ ਜ਼ਮਾਨੇ ਦੇ ਤੌਰ ਭੈੜੇ,
ਸੱਭੇ ਵਿਸਰੇ ਨੇ, ਉੱਦਮ, ਹੱਠ ਮੈਨੂੰ।
ਦੇ ਕੇ ਦੀਦ, ਹੁਣ ਤੱਤੀ ਨੂੰ ਤਾਰ ਛੇਤੀ,
ਤੇਰੀ ਡੋਬ ਰਹੀ ਏ, ਢਿੱਲ-ਮੱਠ ਮੈਨੂੰ।

ਚਾਦਰ ਹੱਥ ਦੇ, ਹਿੰਦੂਆਂ ਮੋਮਨਾਂ ਨੂੰ,
ਭਾਵੇਂ ਫੇਰ ਤੂੰ ਸਵਰਗਾਂ ਨੂੰ ਨੱਸ ਜਾਵੀਂ।
ਏਧਰ ਹੋਰ ਇਕ ਵਾਰ ਪ੍ਰੇਮ-ਭਗਤੀ,
'ਸ਼ਰਫ' ਜਿਹਾਂ ਨੂੰ ਆਣ ਕੇ ਦੱਸ ਜਾਵੀਂ।

*ਹਾਸ-ਵਿਅੰਗ ਕਵਿਤਾ :*

# *ਕਿਰਤ ਦੀ ਕਮਾਈ ਕਰ....*

—ਈਸ਼ਰ ਸਿੰਘ 'ਈਸ਼ਰ' (ਭਾਈਆ)

ਤੱਪਿਆ! ਤੂੰ ਉਠ ਤੈਨੂੰ 'ਭਾਗੋ' ਨੇ ਬੁਲਾਇਆ ਹੈ।
ਘਰ ਅਸਮੇਧ ਯੱਗ ਉਸ ਨੇ ਰਚਾਇਆ ਹੈ।
ਓਥੇ ਮਖ਼ਲੂਕ ਇਕ ਵੇਖ ਢੁੱਕੀ ਪਈ ਆ।
ਜ਼ਰਦੇ ਤੇ ਪਲਾਓ ਦੀ ਤਾਂ ਹੱਦ ਮੁੱਕੀ ਪਈ ਆ।
ਇਉਂ ਉਥੇ ਆਸਾਂ ਵਿਚ ਬੈਠੀ ਅੰਨ੍ਹੀ ਕਾਣੀ ਹੈ,
ਜੱਟੀ ਜਿਉਂ ਉਮੰਗਾਂ ਵਿਚ ਰਿੜਕਦੀ ਮਧਾਣੀ ਹੈ।
ਕੇਸਰ ਤੇ ਇਲਾਚੀ ਇਉਂ ਨੱਚਣ ਪਏ ਦਾਲ ਨਾਲ,
ਨੱਚਦੀ ਰਕਾਸਾ ਜਿਵੇਂ ਘੁੰਗਰੂਆਂ ਦੇ ਤਾਲ ਨਾਲ।
ਅੰਮ੍ਰਿਤ ਦੀਆਂ ਬੂੰਦਾਂ ਪਈਆਂ ਮਠੇ ਵਿਚੋਂ ਕਿਰਦੀਆਂ,
ਫਿਰਨੀਆਂ ਭੰਬੀਰੀ ਵਾਂਗ ਉਥੇ ਪਈਆਂ ਫਿਰਦੀਆਂ।
ਰੰਗ ਇਉਂ ਦਸਿਆ ਜਲੇਬੀ ਦੀ ਬਹਾਰ ਨੇ,
ਗੁੰਦਿਆ ਜਿਉਂ ਜੂੜਾ ਹੋਵੇ ਕਿਸੇ ਮੁਟਿਆਰ ਨੇ।
ਲਡੂ ਸੋਨੇ ਵੰਨੀ ਜਿਵੇਂ ਢੋਏ ਕਿਸੇ ਢੋਏ ਨੇ,
ਮਾਨੋ ਸਤਬਰਗ ਦੇ ਫੁੱਲ ਖਿੜੇ ਹੋਏ ਨੇ।
ਪੂੜੇ ਜਾ ਕੇ ਵੇਖ, ਆਪ ਗੱਲ ਨਹੀਂ ਦਲੀਲ ਦੀ,
ਪੂੜੀ ਹੈ ਮੁਲਾਇਮ, ਹੁੰਦੀ ਸੁੱਥਣ ਜਿਉਂ ਸ਼ਨੀਲ ਦੀ।
ਕਾਲੇ ਜਿਹੇ ਕੜਾਹਾਂ ਵਿਚ ਇਉਂ ਤਸਮਈ ਹੈ,
ਮਾਨੋ ਕਿਸੇ ਚੋਟੀ ਉਤੇ ਬਰਫ਼ ਜੰਮੀ ਪਈ ਹੈ।
ਸੱਚੀ ਸੱਚੀ ਗੱਲ ਤੈਨੂੰ ਤੱਪਿਆ ਸੁਨਾਣੀ ਹੈ,
ਬੈਂਗਣਾਂ ਦੇ ਉਤੇ ਚੜ੍ਹੀ ਜੋਬਨ ਤੇ ਜਵਾਨੀ ਹੈ।
ਘਿਉ ਵਿਚ ਭੁੱਜ ਇਉਂ ਲਾਲ ਹੋਈਆਂ ਤੋਰੀਆਂ,
ਮਲ ਕੇ ਦੰਦਾਸਾ ਜਿਵੇਂ ਬਹਿੰਦੀਆਂ ਨੇ ਗੋਰੀਆਂ।
ਵੇਖੀਂ ਭਾਈ ਤੱਪਿਆ! ਤੂੰ ਪਿੱਛੋਂ ਪਛਤਾਵਣੈਂ,
ਇਹੋ ਜਿਹਾ ਵੇਲਾ ਫਿਰ ਹੱਥ ਨਹੀਂ ਆਵਣੈਂ।
ਉਠ, ਭਾਈ ਉਠ! ਫੜ ਆਪਣੀ ਤੂੰ ਸੋਟੀ ਨੂੰ,
ਢਿੱਡ ਨੂੰ ਰਜਾ, ਛੱਡ ਕੋਧਰੇ ਦੀ ਰੋਟੀ ਨੂੰ।

'ਭਾਗੋ' ਮੈਨੂੰ ਕਿਹੈ—ਮੇਰਾ ਹੁਕਮ ਵੀ ਸੁਣਾਓ ਸੂ,
ਆਂਵਦੈ ਤਾਂ ਆਵੇ, ਨਹੀਂ ਤਾਂ ਬੰਨ੍ਹ ਕੇ ਲਿਆਓ ਸੂ।

ਤੱਪੇ ਕਿਹਾ—ਮੀਨ ਜਿਵੇਂ ਵਸਦੀ ਹੈ ਨੀਰ ਵਿਚ,
ਬੰਨ੍ਹ ਲਿਆ 'ਲਾਲੋ', ਮੈਨੂੰ ਪ੍ਰੇਮ ਦੀ ਜ਼ੰਜੀਰ ਵਿਚ।
ਜਾਣ ਦੀ ਤਾਂ ਮੈਨੂੰ ਕੋਈ ਜ਼ਰਾ ਵੀ ਨਹੀਂ ਆਸਾ ਹੈ,
ਚਲੋ, ਉਥੇ ਵੇਖ ਲਈਏ, ਹੋਂਦਾ ਕੀ ਤਮਾਸ਼ਾ ਹੈ।

ਉਥੇ ਜਾ ਕੇ ਪੁੱਜੇ, 'ਭਾਗੋ' ਕਿਹਾ—ਨਿਮਸਕਾਰ ਹੈ,
ਆਸਨ ਵਿਛਾਉ, ਬੈਠੋ ਭੋਜਨ ਤਿਆਰ ਹੈ।
ਤੱਪੇ ਕਿਹਾ—ਮੈਨੂੰ ਇਥੇ ਤੱਪ ਚੜ੍ਹ ਗਿਆ ਹੈ,
ਨਾਲ ਬਦਬੂ ਮੇਰਾ ਨੱਕ ਸੜ ਗਿਆ ਹੈ।
'ਭਾਗੋ' ਥੱਥਿਆ ਕੇ ਫਿਰ ਪਾਸਾ ਜ਼ਰਾ ਪਰਤਿਆ,
ਕਹਿਣ ਲੱਗਾ—ਤੱਪਿਆ! ਮੈਂ ਡਾਲਡਾ ਨਹੀਂ ਵਰਤਿਆ।
ਸ਼ਾਲ ਕਰਨ ਵਾਲਾ ਰਖੇ ਕਾਹਨੂੰ ਦੱਸ ਭੂਰੀਆਂ,
ਮੇਰੇ ਘਰ ਹੈਨ ਕਈ ਗਾਂਈਆਂ, ਮੱਝਾਂ ਬੂਰੀਆਂ।
ਸੁਣ ਕੇ ਇਹ ਗੱਲ ਮੇਰੀ ਜਾਨ ਘਬਰਾਉਂਦੀ ਹੈ,
ਦਧਿਆਂ ਦੇ ਘਿਉ ਵਿਚੋਂ ਬੂ ਕਿਥੋਂ ਆਉਂਦੀ ਹੈ।

ਤੱਪੇ ਕਿਹਾ—ਲੈ ਆ ਜ਼ਰਾ ਪੂੜੇ ਅਤੇ ਪੂੜੀਆਂ,
ਹੁਣੇ ਹੀ ਨਿਤਾਰਦੇ ਹਾਂ, ਸੱਚੀਆਂ ਤੇ ਕੂੜੀਆਂ।
ਪੂੜੇ ਮੰਗਵਾਏ ਅਤੇ ਹੱਥ ਵਿਚ ਜੋੜ ਕੇ,
ਲਬ ਨੂੰ ਹਿਲਾਇਆ, ਮੁੱਖ 'ਭਾਗੋ' ਵਲ ਮੋੜ ਕੇ।
ਨੈਣਾਂ ਵਿਚ ਰੱਖ ਜ਼ਰਾ ਪ੍ਰੇਮ ਤੇ ਪਿਆਰ ਨੂੰ,
ਵੇਖ! ਇਸ ਪੂੜੇ ਵਿਚੋਂ ਲਹੂ ਦੀ ਫੁਹਾਰ ਨੂੰ।
ਵੇਖ ਜ਼ਰਾ, ਦਿਲ ਦੀਆਂ ਖੋਲ੍ਹ ਕੇ ਤੂੰ ਬਾਰੀਆਂ,
ਕੋਧਰੇ ਦੇ ਵਿਚੋਂ ਵੇਖ, ਦੁੱਧ ਦੀਆਂ ਧਾਰੀਆਂ।

ਸੁਫ਼ਨੇ ਦੇ ਵਿਚ ਹੈਂ ਤੂੰ ਤੋਪਾਂ ਪਿਆ ਦਾਗਦਾ,
ਦਸ ਮੈਨੂੰ ਤੱਪਿਆ! ਤੂੰ ਸੁੱਤਾ ਏਂ ਯਾ ਜਾਗਦਾ?
ਮੈਨੂੰ ਪਿਆ ਦੱਸਨਾਂ ਏਂ, ਦਾਅ ਤੂੰ ਜਵਾਰੀ ਦਾ,
ਹੋਰ ਕਿਤੇ ਫੇਰ ਜਾ ਕੇ ਝੁਰਲੂ ਮਦਾਰੀ ਦਾ।
ਪੁਛੀਂ ਕਿਸੇ ਹੋਰ ਤਾਈਂ, ਭੰਗ ਮੈਂ ਕੋਈ ਪੀਤੀ ਨਹੀਂ,
ਧੁੱਪਾਂ ਵਿਚ ਤੱਪਿਆ, ਮੈਂ ਦਾਹੜੀ ਚਿੱਟੀ ਕੀਤੀ ਨਹੀਂ।

ਗੱਲ ਨਾ ਗਵਾ ਮੇਰੀ, ਐਵੇਂ ਪਏ ਕੂੜੇ ਵਿਚ,
ਲਹੂ ਮੈਨੂੰ ਦਿਸਿਆ ਨਹੀਂ, ਕਿਸੇ ਇਕ ਪੂੜੇ ਵਿਚ।

ਕਿਹਾ ਗੁਰੂ ਨਾਨਕ—ਤੈਨੂੰ ਦੱਸ ਕੇ ਹੀ ਛੋੜਾਂਗੇ,
ਕਿਲ੍ਹਾ ਤੇਰੇ ਕਿਬਰ ਵਾਲਾ, ਅੱਜ ਅਸੀਂ ਤੋੜਾਂਗੇ।
ਟੁੱਟੀ ਹੋਈ ਆਪਣੀ ਤੂੰ ਦਿਲ ਦੀ ਸਿਤਾਰ ਵੇਖ,
ਦਿਲ ਵਾਲੇ ਸ਼ੀਸ਼ੇ ਵਿਚ ਆਪਣਾ ਆਕਾਰ ਵੇਖ।
ਗੁਹੜੀ ਜਿਹੀ ਸਮੱਸਿਆ ਦਾ, ਅੱਜ ਕੋਈ ਹੱਲ ਵੇਖ,
ਅੱਖ ਨਾਲ ਅੱਖ ਮੇਲ, ਜ਼ਰਾ ਮੇਰੀ ਵੱਲ ਵੇਖ।
ਨਜ਼ਰਾਂ ਦੇ ਵਿਚ ਰੱਖ, ਤੂੰ ਸੱਤ ਤੇ ਕੁਸੱਤ ਨੂੰ,
ਫੇਰ ਵੇਖ ਪੂੜੇ ਵਿਚੋਂ, ਚੋਂਦੀ ਹੋਈ ਰੱਤ ਨੂੰ।

ਨੈਨਾਂ ਵਿਚੋਂ 'ਜਮਨਾ' ਦਾ ਹੜ੍ਹ ਵੱਗ ਪਏ ਸੂ,
ਮੇਰੇ ਗੁਰੂ ਨਾਨਕ ਦੇ ਚਰਨ ਫੜ ਲਏ ਸੂ।
ਪਾਪਾਂ ਦੀ ਕਮਾਈ ਅੱਗੇ, ਅੱਖ ਫਿਰਨ ਲੱਗੀ ਸੂ,
ਤਿੱਖੇ ਜਿਹੇ ਆਰੇ ਨਾਲ, ਛਾਤੀ ਚਿਰਨ ਲੱਗੀ ਸੂ।
ਕਿਹਾ ਗੁਰੂ ਨਾਨਕ—ਹੁਣ ਦਿਲ ਦੀ ਸਫਾਈ ਕਰ,
ਨਾਮ ਜਪ, ਵੰਡ ਛੱਕ, ਕਿਰਤ ਦੀ ਕਮਾਈ ਕਰ।

# 'ਨਾਨਕੀ' ਦਾ ਗੀਤ

—ਮੋਹਨ ਸਿੰਘ 'ਮਾਹਿਰ'

ਸਾਡੇ ਵਿਹੜੇ ਆਇਆ ਮਾਏ, ਨੂਰ ਕੋਈ ਰੱਬ ਦਾ,
ਸਾਰੇ ਜੱਗ ਵੇਖ ਲਿਆ, ਸਾਨੂੰ ਕਿਉਂ ਨਾ ਲੱਭਦਾ?
ਵੇਖ ਲਿਆ ਦਾਈਆਂ ਤੇ ਪਛਾਣ ਲਿਆ ਪਾਂਧਿਆਂ,
ਮੁੱਲਾਂ ਕੁਰਬਾਨ ਹੋਇਆ, ਮੁੱਖ ਨੂੰ ਤਕਾਂਦਿਆਂ।

ਮੱਝੀਆਂ ਤੇ ਗਾਂਈਆਂ ਡਿੱਠਾ, ਚੁੱਕ ਚੁੱਕ ਬੂਥੀਆਂ,
ਕੀੜਿਆਂ ਤੇ ਕਾਢਿਆਂ ਵੀ, ਲੱਭ ਲਈਆਂ ਖ਼ੂਬੀਆਂ।
ਪੰਛੀਆਂ ਪਛਾਣ ਲਏ, ਮਾਏ ਉਹਦੇ ਬੋਲ ਨੀ,
ਚਿੱਤਰੇ ਤੇ ਸ਼ੇਰ ਸੁੱਤੇ, ਮਸਤ ਉਹਦੇ ਕੋਲ ਨੀ।

ਵਣਾਂ ਕੀਤੇ ਸਾਏ, ਸੱਪਾਂ ਛੱਜਲੀਆਂ ਖਿਲਾਰੀਆਂ,
ਸਾਗਰਾਂ ਨੇ ਰਾਹ ਦਿੱਤੇ, ਮੱਛਾਂ ਨੇ ਸਵਾਰੀਆਂ।

ਤੱਕ ਕੇ ਇਸ਼ਾਰੇ ਉਹਦੇ, ਮੌਲ ਪਈਆਂ ਵਾੜੀਆਂ,
ਲੱਗ ਉਹਦੇ 'ਪੰਜੇ' ਨਾਲ, ਰੁੱਕੀਆਂ ਪਹਾੜੀਆਂ।
ਤੱਕ ਉਹਦੇ ਨੈਣਾਂ ਦੀਆਂ, ਡੂੰਘੀਆਂ ਖ਼ੁਮਾਰੀਆਂ,
ਭੁੱਲ ਗਈਆਂ ਟੂਣੇ, 'ਕਾਮਰੂਪ' ਦੀਆਂ ਨਾਰੀਆਂ।

ਠੱਗਾਂ ਨੂੰ ਠਗੌਰੀ ਭੁੱਲੀ, ਪੈਰੀਂ ਉਹਦੇ ਲੱਗ ਨੀ,
ਤੱਪਦੇ ਕੜਾਹੇ ਬੁਝੇ, ਠੰਢੀ ਹੋਈ ਅੱਗ ਨੀ।
ਹਿਲੀਆਂ ਜਾਂ ਰਤਾ ਮੇਰੇ ਵੀਰ ਦੀਆਂ ਬੁਲ੍ਹੀਆਂ,
ਜੋਗੀਆਂ ਨੂੰ ਰਿੱਧਾਂ, ਨਿੱਧਾਂ, ਸਿੱਧਾਂ ਸਭ ਭੁੱਲੀਆਂ।

ਇਹ ਕੀ ਏ ਜਹਾਨ, ਸਾਰੇ ਜੱਗ ਉਹਦੇ ਗੋਲੇ ਨੀ,
ਚੰਦ, ਸੂਰ, ਗਹਿਣੇ, ਅਸਮਾਨ ਉਹਦੇ ਚੋਲੇ ਨੀ।

ਜਲਾਂ ਥਲਾਂ ਅੰਬਰਾਂ, ਆਕਾਸ਼ਾਂ ਉਹਨੂੰ ਪਾ ਲਿਆ,
ਰੇਤ ਦਿਆਂ ਜ਼ੱਰਿਆਂ ਵੀ ਉਸਨੂੰ ਤਕਾ ਲਿਆ।

ਸਾਰੇ ਜੱਗ ਵੇਖ ਲਿਆ, ਸਾਨੂੰ ਕਿਉਂ ਨਾ ਲੱਭਦਾ?
ਸਾਡੇ ਵਿਹੜੇ ਆਇਆ, ਮਾਏ ਨੂਰ ਕੋਈ ਰੱਬ ਦਾ।

# ਗੁਰੂ ਨਾਨਕ

—ਦਰਸ਼ਨ ਸਿੰਘ 'ਆਵਾਰਾ'

ਨੂਰ ਦੇ ਚਸ਼ਮੇ, ਤੇ ਚਾਨਣ ਦੇ ਮੁਨਾਰੇ ਨਾਨਕ।
ਨਾਨਕੀ ਭੈਣ ਦੇ ਰੱਬ ਵਾਂਗ ਪਿਆਰੇ ਨਾਨਕ।

ਤਰਸਦੇ ਨੇ ਪਏ 'ਤਲਵੰਡੀ' ਦੇ 'ਕਿਆਰੇ' ਨਾਨਕ।
ਸਾਡੇ ਨੈਣਾਂ 'ਚ ਕਦ ਮੱਝੀਆਂ ਚਾਰੇ ਨਾਨਕ।

ਖੰਭ ਕਰ ਦੇਂਦੀ ਸਿਆਸਤ, ਜੇ ਨਾ ਭਾਰੇ ਨਾਨਕ।
ਪਹੁੰਚਦੇ ਉੱਡ ਕੇ ਅਸੀਂ ਤੇਰੇ ਦੁਆਰੇ ਨਾਨਕ।

ਭਾਲਿਆ ਨੈਣਾਂ ਨੇ ਕਲ੍ਹ ਜਾ ਕੇ 'ਬੇਈਂ' ਦੇ ਕੰਢੇ,
ਇਸ ਕਿਨਾਰੇ, ਤੇ ਕਦੇ ਉਸ ਕਿਨਾਰੇ ਨਾਨਕ।

ਤੇਰੇ 'ਡੇਹਰੇ' 'ਚ ਵੀ ਦੀਦਾਰ ਤੇਰਾ ਲਭ ਲਭ ਕੇ,
ਹੋ ਕੇ ਮਾਯੂਸ ਮੁੜੇ, ਨੈਣ ਵਿਚਾਰੇ ਨਾਨਕ।

ਇਹ ਨਫ਼ਾ ਮਿਲਿਆ ਸੀ, ਬਾਪੂ ਤੋਂ 'ਖਰੇ ਸੌਦੇ' ਦਾ,
ਖਾ ਲਈ ਮਾਰ ਚੁਪੀਤੇ ਹੀ ਵਿਚਾਰੇ ਨਾਨਕ।

ਚੰਨ ਜਿਹੇ ਮੁੱਖ ਤੇ ਜਾਂ ਬਾਪੂ ਚਪੇੜਾਂ ਲਾਈਆਂ,
ਚੰਨ ਦੇ ਨੈਣਾਂ 'ਚੋਂ ਕਿਰੇ ਹੰਝੂਆਂ ਦੇ ਤਾਰੇ ਨਾਨਕ।

ਤੂੰ ਜੋ ਤਾਰੇ ਨੇ, ਨਹੀਂ ਉਹਨਾਂ ਦੀ ਗਿਣਤੀ ਕੋਈ,
ਗਿਣ ਲਏ ਲੋਕਾਂ ਨੇ ਅਸਮਾਨ ਦੇ ਤਾਰੇ ਨਾਨਕ।

ਕਦੇ ਮੱਕੇ, ਕਦੇ ਹਰਿਦੁਆਰ, ਜਗਨ ਨਾਥ ਕਦੇ,
ਸਦਕੇ ਆਂ, ਮੇਰੇ ਅਵਾਰੇ ਦੇ 'ਅਵਾਰੇ' ਨਾਨਕ।

# ਕਿਉਂ ਜੀ ! ਸਾਈਂ ਲੋਕ ਡਿੱਠੈ ?

—ਤੇਜਾ ਸਿੰਘ 'ਸਾਬਰ'

ਨੈਣਾਂ ਦੇ ਅੰਦਰ ਚਮਕ ਇਸ ਤਰ੍ਹਾਂ ਦੀ,
ਜਿਵੇਂ ਤ੍ਰੇਲ ਤੁਪਕੇ 'ਚ ਸੂਰਜ ਚਮਕਦੈ।
ਡੁਲ੍ਹੇ ਖ਼ੁਮਾਰੀ ਨਸ਼ੇ ਵਿਚ ਗੜੁੱਚੀ,
ਜਦੋਂ ਨੈਣ ਭਰ ਕੇ ਉਹ ਪਲਕਾਂ ਝਪਕਦੈ।
ਚਿਹਰਾ ਜਲਾਲੀ ਤੇ ਮੱਥਾ ਏ ਏਦਾਂ,
ਜਿਵੇਂ ਕਲਸ਼ ਮੰਦਰ ਦੇ ਉਤੇ ਟਮਕਦੈ।
ਇਤਨਾ ਪਹਿਨਾਵਾ ਹੈ ਸਿੱਧਾ ਤੇ ਸਾਦਾ,
ਮਾਨੋ ਲਾਲ ਗੁੱਦੜੀ ਦੇ ਅੰਦਰ ਦਮਕਦੈ।
ਕਿਉਂ ਜੀ! ਕਿਸੇ ਨੇ ਕਿਤੇ ਇਸ ਤਰ੍ਹਾਂ ਦਾ,
ਕੋਈ ਫਿਰਦਾ ਫਿਰਾਂਦਾ ਸਾਈਂ ਲੋਕ ਡਿੱਠੈ ?

ਘਰੋਂ ਵੀਹ ਰੁਪਈਏ ਨਕਦ ਲੈ ਗਿਆ ਸੀ,
ਤੇ ਕਹਿੰਦਾ ਸੀ—'ਕਰਨੈ ਸਚਾਈ ਦਾ ਸੌਦਾ'।
ਪਿਤਾ ਸੋਚਿਆ, ਇਹ ਹੈ ਪੁੱਤਰ ਸਿਆਣਾ,
ਚੁਕਾਵੇਗਾ ਇਹ ਪਾਈ ਪਾਈ ਦਾ ਸੌਦਾ।
ਸੁਣਿਆ ਏਂ, ਸੰਤਾਂ ਨੂੰ ਸਾਰੇ ਖਵਾ ਕੇ,
ਤੇ ਕਹਿੰਦਾ ਏ—'ਕੀਤੈ ਕਮਾਈ ਦਾ ਸੌਦਾ'।
'ਤੇਰਾਂ ਤੇਰਾਂ' ਕਹਿ ਕੇ ਲੁਟਾਂਦਾ ਏ ਫਿਰਦਾ,
ਖ਼ੁਦਾ ਦਾ ਉਹ ਬੰਦਾ, ਖ਼ੁਦਾਈ ਦਾ ਸੌਦਾ।
ਕਿਉਂ ਜੀ! ਕਿਸੇ ਨੇ ਕਿਤੇ ਇਸ ਤਰ੍ਹਾਂ ਦਾ,
ਕੋਈ ਫਿਰਦਾ ਫਿਰਾਂਦਾ ਵਪਾਰੀ ਵੀ ਡਿੱਠੈ ?

ਸੁੱਕੀ ਜਿਹੀ ਲਕੜੀ ਨੂੰ ਇਕ ਦੋ ਨੇ ਤਾਰਾਂ,
ਜਦੋਂ ਨਾਲ ਗਾਵੇ, ਨਸ਼ਾ ਹੋਂਦਾ ਜਾਂਦੈ।
ਬੜੇ ਮਿਠੇ ਮਿਠੇ, ਬੜੇ ਪਿਆਰੇ ਪਿਆਰੇ,
ਬੜੇ ਸੋਹਣੇ ਸੋਹਣੇ, ਉਹ ਨਗਮੇਂ ਸੁਣਾਂਦੈ।
ਸਿਤਾਰੇ, ਚੰਦਰਮਾਂ, ਇਹ ਧਰਤੀ, ਉਹ ਅੰਬਰ,
ਕੀ, ਸਾਰੇ ਹੀ ਆਲਮ ਨੂੰ ਬੇ-ਖ਼ੁਦ ਬਣਾਂਦੈ।
ਕਰਤਾਰ, ਕਰਤਾਰ, ਕਰਤਾਰ ਕਹਿੰਦਾ,
ਉਹ ਸੱਚਮੁੱਚ ਹੀ ਕਰਤਾਰ ਦਿਸਦਾ ਦਿਸਾਂਦੈ।
ਕਿਉਂ ਜੀ! ਕਿਸੇ ਨੇ ਕਿਤੇ ਇਸ ਤਰ੍ਹਾਂ ਦਾ,
ਕੋਈ ਫਿਰਦਾ ਫਿਰਾਂਦਾ ਉਹ ਰਾਗੀ ਵੀ ਡਿੱਠੈ ?

ਫੁੱਲਾਂ ਤੇ ਕਲੀਆਂ ਦੀ ਛੱਡ ਕੇ ਵਛਾਈ,
ਉਹ ਰੋੜਾਂ ਦੇ ਉਤੇ ਵਛਾਈਆਂ ਵਛਾਂਦੈ।
ਹੁਣੇ ਸੀ ਉਹ ਏਥੇ ਘੜੀ ਤਾਈਂ ਕਿਧਰੇ,
ਪਲਾਂ ਵਿਚ ਸਦੀਆਂ ਦੇ ਪੈਂਡੇ ਮੁਕਾਂਦੈ।
ਕਿਧਰੇ ਪੈਗ਼ੰਬਰ ਤੇ ਕਿਧਰੇ ਕੁਰਾਹੀਆ,
ਤੇ ਕਿਧਰੇ ਵੈਰਾਗੀ, ਤਿਆਗੀ ਸਦਾਂਦੈ।
ਕਿਧਰੇ ਮਸੀਤਾਂ 'ਚ ਪੜ੍ਹਦੈ ਨਮਾਜ਼ਾਂ,
ਤੇ ਕਿਧਰੇ ਉਹ ਵੇਦਾਂ ਦੇ ਮੰਤਰ ਸੁਣਾਂਦੈ।
ਕਿਉਂ ਜੀ! ਕਿਸੇ ਨੇ ਕਿਤੇ ਇਸ ਤਰ੍ਹਾਂ ਦਾ,
ਕੋਈ ਫਿਰਦਾ ਫਿਰਾਂਦਾ ਬਹੁ-ਰੰਗੀ ਵੀ ਡਿੱਠੈ ?

ਪੁੱਤਰਾਂ ਨੂੰ ਜਾਤਾ ਖਡੌਣਾ ਜਗਤ ਦਾ,
ਸੇਵਾਦਾਰ ਵਿਰਸੇ ਦਾ ਵਾਲੀ ਬਣਾਇਆ।
ਸਿੱਖੀ ਦਾ ਸੁੰਦਰ ਬਗੀਚਾ ਲਗਾ ਕੇ,
ਤੇ 'ਲਹਿਣੇ' ਨੂੰ ਉਸਦਾ ਚਾ ਮਾਲੀ ਬਣਾਇਆ।
ਸਭਨਾਂ ਨੂੰ ਦਿਤੈ ਉਨ੍ਹੇ ਜਵਾਬ ਐਸਾ,
ਹੈ ਦੁਨੀਆਂ ਨੂੰ ਆਪਣਾ ਸਵਾਲੀ ਬਣਾਇਆ।
ਕਿਉਂ ਜੀ! ਕਿਸੇ ਨੇ ਕਿਤੇ ਇਸ ਤਰ੍ਹਾਂ ਦਾ,
ਕੋਈ ਫਿਰਦਾ ਫਿਰਾਂਦਾ ਤਿਆਗੀ ਵੀ ਡਿੱਠੈ ?

ਮੈਂ ਕਹਿਨਾਂ ਵਾਂ ਬਾਬਾ, ਬੜੀ ਸ਼ਰਮ ਆਵੇ,
ਜਨਮ-ਭੂਮੀ ਤੇਰੀ ਨਹੀਂ ਸਾਂਭ ਸਕੇ।
'ਸੱਚਾ ਸੌਦਾ' ਤੇਰਾ, 'ਪੰਜਾ ਸਾਹਿਬ' ਪਿਆਰਾ,
'ਬਾਬੇ ਦੀ ਬੇਰੀ', ਨਹੀਂ ਸਾਂਭ ਸਕੇ।
ਤੇਰਾ ਨਾਮ ਛਡ ਕੇ, ਤੇਰੀ ਬਾਣੀ ਭੁੱਲ ਕੇ,
ਤੇਰੀ ਮੱਤ ਭਲੇਰੀ, ਨਹੀਂ ਸਾਂਭ ਸਕੇ।
ਰੁਲੇ ਵਾਂਗ ਕੱਖਾਂ, ਉਡੇ ਵਾਂਗ ਘੱਟੇ,
ਤੂਫ਼ਾਨੀ ਹਨੇਰੀ, ਨਹੀਂ ਸਾਂਭ ਸਕੇ।
ਕਿਉਂ ਜੀ! ਕਿਸੇ ਨੇ ਕਿਤੇ ਡਿੱਗਿਆਂ ਨੂੰ,
ਉਹ 'ਸਾਬਰ', ਉਠਾਂਦਾ, ਬਚਾਂਦਾ ਵੀ ਡਿੱਠੈ ?

# ਅੱਜ ਕੌਣ ਜੱਗ ਤੇ ਆਇਆ

—ਜਸਵੰਤ ਸਿੰਘ 'ਵੰਤਾ'

ਇਹ ਕਿਸ ਨੇ ਝਾਤ ਪਾਈ, ਬ੍ਰਹਿਮੰਡ ਜਗਮਗਾਇਆ।
ਅੱਜ ਕੌਣ ਜੱਗ ਤੇ ਆਇਆ, ਅੱਜ ਕੌਣ ਜੱਗ ਤੇ ਆਇਆ।

ਕਿਸ ਨੂਰ ਦੀ ਤਜੱਲੀ, ਕਿਸ ਦਾ ਜ਼ਹੂਰ ਹੋਇਆ।
ਹਰ ਜ਼ੱਰਾ ਚਮਕ ਉਠਿਆ, ਹਰ ਟਿੱਲਾ ਤੂਰ ਹੋਇਆ।

ਸੂਰਜ ਤੋਂ ਵਧ ਕੇ ਰੋਸ਼ਨ, ਚੰਦ ਤੋਂ ਏਂ ਬਹੁਤ ਪਿਆਰੀ।
ਕੁਦਰਤ ਨੇ ਦਾਤ ਬਖ਼ਸ਼ੀ, ਵੱਖਰੀ ਤੇ ਨਿਆਰੀ ਨਿਆਰੀ।

ਜਿਸ ਦੀ ਕਿਰਨ ਇਕ ਵਧ ਕੇ, ਧੁੰਦਾਂ ਨੂੰ ਪਾਰ ਕਰ ਗਈ।
ਪੱਥਰ ਨੂੰ ਗੌਹਰ ਕਰ ਗਈ, ਕੱਖ ਨੂੰ ਬਹਾਰ ਕਰ ਗਈ।

ਵਹਿਮਾਂ ਦੇ ਸਭ ਹਨੇਰੇ, ਡੇਰੇ ਉਠਾ ਗਏ ਨੇ।
ਮੰਜ਼ਲ ਨੂੰ ਭੁੱਲੇ ਰਾਹੀ, ਮੰਜ਼ਲ ਤੇ ਆ ਗਏ ਨੇ।

ਇਹ ਚੰਨ ਹੋ ਨਹੀਂ ਸਕਦਾ, ਚੰਨ ਵਿਚ ਹੈ ਦਾਗ਼ ਕਾਲਾ।
ਸੂਰਜ ਵੀ ਇਹ ਨਹੀਂ ਹੈ, ਸੂਰਜ ਹੈ ਇਕ ਜਵਾਲਾ।

ਇਹ ਚੰਨ ਤੋਂ ਹੈ ਬਹੁਤ ਸੋਹਣਾ, ਇਹ ਚੰਨ ਤੋਂ ਹੈ ਬਹੁਤ ਸੁੱਚਾ।
ਸੂਰਜ ਤੋਂ ਬਹੁਤ ਉੱਜਲਾ, ਸੂਰਜ ਤੋਂ ਬਹੁਤ ਉੱਚਾ।

ਇਸ ਚੰਨ ਨੂੰ ਪ੍ਰਨਾਮ ਹੈ, ਇਸ ਬਾਤ ਨੂੰ ਪ੍ਰਨਾਮ ਹੈ।
ਇਸ ਜੋਤ ਨੂੰ ਪ੍ਰਨਾਮ ਹੈ, ਇਹਦੀ ਜ਼ਾਤ ਨੂੰ ਪ੍ਰਨਾਮ ਹੈ।

ਵੇਖੋ, ਅਨੋਖਾ ਸ਼ਾਇਰ, ਜੰਗਲਾਂ 'ਚ ਜਾ ਰਿਹਾ ਹੈ।
ਨਹੀਂ ਰੂਪ ਜਿਸਦਾ ਕੋਈ, ਉਸਦੇ ਨਗ਼ਮੇ ਇਹ ਗਾ ਰਿਹਾ ਹੈ।

'ਕਾਅਬੇ' ਵੀ ਇਹ ਗਿਆ ਸੀ, 'ਗੰਗਾ' ਵੀ ਹੋ ਕੇ ਆਇਐ।
ਨਾ ਉਥੇ ਸੱਜਦਾ ਕੀਤੈ, ਨਾ ਇਥੇ ਸਿਰ ਝੁਕਾਇਐ।

ਕਹਿੰਦੈ, ਮਹਿਬੂਬ ਮੇਰਾ, ਵਲਗਣ 'ਚ ਰਹਿ ਨਹੀਂ ਸਕਦਾ।
ਸਾਗਰ ਰਚੇ ਨੇ ਜਿਸਨੇ, ਗੰਗਾ ਤੇ ਬਹਿ ਨਹੀਂ ਸਕਦਾ।

'ਕਾਅਬਾ' ਖ਼ੁਦਾ ਦਾ ਘਰ ਹੈ, ਭਗਵਾਨ ਦਾ ਨਹੀਂ ਹੈ।
'ਗੰਗਾ' 'ਸ਼ਿਵਾਂ' ਦਾ ਤੱਟ ਹੈ, ਰਹਿਮਾਨ ਦਾ ਨਹੀਂ ਹੈ।

'ਕਾਂਸ਼ੀ' ਤੇ 'ਕਾਅਬੇ' ਨਾਲੋਂ, ਮੇਰਾ ਖ਼ੁਦਾ ਨਿਆਰਾ।
ਹਰ ਜੀਵ ਦਾ ਜੋ ਪਾਲਕ, ਹਰ ਜੀਵ ਦਾ ਸਹਾਰਾ।

ਵੇਖੋ, ਖ਼ੁਦਾ ਨੂੰ ਬੰਦੇ, ਵਲਗਣ 'ਚ ਪਏ ਨੇ ਪਾਂਦੇ।
ਦੀਵੇ ਨੂੰ ਲਾ ਕੇ ਤੀਲੀ, ਸੂਰਜ ਨੂੰ ਪਏ ਵਖਾਂਦੇ।

ਆਲਮ ਕਹਾ ਕੇ ਫਿਰ ਵੀ, ਮਾਲਕ ਨਾ ਸੁਝਦੇ ਨੇ।
ਖ਼ੁਦ ਆਪ ਘੜ ਕੇ ਪੱਥਰ, ਫਿਰ ਉਸਨੂੰ ਪੂਜਦੇ ਨੇ।

ਕੁਦਰਤ 'ਚੋਂ ਇਸ ਕਵੀ ਨੇ, ਕਾਦਰ ਦਾ ਦੀਦ ਪਾਇਆ।
ਮੋਮਨ ਨੇ ਪਿਆਰ ਕੀਤਾ, ਹਿੰਦੂ ਗਲੇ ਲਗਾਇਆ।

ਹਿੰਦੂ ਵੀ ਇਹ ਨਹੀਂ ਜੋ, ਨਫ਼ਰਤ 'ਚ ਚੂਰ ਹੋਵੇ।
ਮੋਮਨ ਵੀ ਇਹ ਨਹੀਂ ਜੋ, ਹਿੰਦੂ ਤੋਂ ਦੂਰ ਹੋਵੇ।

ਇਹਦੇ ਸ਼ਿਅਰ ਨੂੰ ਪ੍ਰਨਾਮ ਹੈ, ਇਹਦੀ ਬਾਤ ਨੂੰ ਪ੍ਰਨਾਮ ਹੈ।
ਇਹਦੇ ਇਲਮ ਨੂੰ ਪ੍ਰਨਾਮ ਹੈ, ਇਹਦੀ ਜ਼ਾਤ ਨੂੰ ਪ੍ਰਨਾਮ ਹੈ।

ਇਕ ਫੁੱਲ ਅਨੋਖਾ ਖਿੜਿਐ, ਅੱਜ 'ਗੰਜੀ' ਬਾਰ ਅੰਦਰ।
ਜਿਸਦੀ ਮਹਿਕ ਫਿਰ ਗਈ ਹੈ, ਜੱਗ ਦੀ ਬਹਾਰ ਅੰਦਰ।

ਅੱਜ ਭਿੰਨੀ ਭਿੰਨੀ ਰਾਤੀਂ, ਹੱਸ ਹੱਸ ਕੇ ਕਹਿਣ ਤਾਰੇ।
ਕਿਹਦੇ ਦੀਦਾਰ ਖ਼ਾਤਰ, ਕਲੀਆਂ ਨੇ ਘੁੰਡ ਉਤਾਰੇ।

ਨਰਗਸ ਦੇ ਕੰਨ 'ਚ ਸ਼ਬਨਮ, ਇਹ ਬਾਤ ਪਾ ਰਹੀ ਹੈ।
ਅੱਖ ਖੋਲ੍ਹ! ਵੇਖ ਰੱਬ ਦੀ, ਖ਼ੁਦ ਜ਼ਾਤ ਆ ਰਹੀ ਹੈ।

ਰਿੰਦਾਂ ਨੂੰ ਕਹਿ ਰਿਹਾ ਹੈ, ਅੱਜ ਵਕਤ ਹੈ ਸੁਹਾਣਾ।
ਵਹਿਦਤ ਦੇ ਜਾਮ ਭਰ ਲਉ, ਤੁਰ ਆਇਆ ਜੇ ਮੈਖ਼ਾਨਾ।

ਜਿਸ ਇਸ ਤੋਂ ਜਾਮ ਪੀਤਾ, ਸਰਸ਼ਾਰ ਹੋ ਗਿਆ ਏ।
ਮਦਹੋਸ਼ ਲਬ ਨੇ ਛੋਹਿਆ, ਬੇ-ਦਾਰ ਹੋ ਗਿਆ ਏ।

ਕੋਈ ਪਾਠ ਕਰ ਰਿਹਾ ਏ, ਕੋਈ ਪੜ੍ਹ ਰਿਹਾ ਨਮਾਜ਼ਾਂ।
ਇਕੋ ਮਹਿਬੂਬ ਖ਼ਾਤਰ, ਉੱਠੀਆਂ ਨੇ ਸਭ ਆਵਾਜ਼ਾਂ।

ਇਹ ਫੁੱਲ ਹੋ ਨਹੀਂ ਸਕਦਾ, ਫੁੱਲ ਗੱਲਾਂ ਕਰ ਨਹੀਂ ਸਕਦਾ।
ਇਹ ਰੱਬ ਦੀ ਜ਼ਾਤ ਵੀ ਨਹੀਂ, ਰੱਬ ਜਨਮ ਧਾਰ ਨਹੀਂ ਸਕਦਾ।

ਇਹ ਫੁੱਲ ਤੋਂ ਬਹੁਤ ਪਿਆਰਾ, ਇਹ ਫੁੱਲ ਤੋਂ ਬਹੁਤ ਸੁੱਚਾ।
ਇਹ ਰੱਬ ਦੇ ਵਾਂਗ ਵੱਖਰਾ, ਇਹ ਰੱਬ ਦੇ ਵਾਂਗ ਉੱਚਾ।

ਇਸ ਮਹਿਕ ਨੂੰ ਪ੍ਰਨਾਮ ਹੈ, ਇਸ ਬਾਤ ਨੂੰ ਪ੍ਰਨਾਮ ਹੈ।
ਇਸ ਜੋਤ ਨੂੰ ਪ੍ਰਨਾਮ ਹੈ, ਇਹਦੀ ਜ਼ਾਤ ਨੂੰ ਪ੍ਰਨਾਮ ਹੈ।

# ਭੈਣ ਦੀ ਸਿੱਕ

—ਅਵਤਾਰ ਸਿੰਘ 'ਆਜ਼ਾਦ'

ਵੀਰਾ ਵੇ! ਮੈਂ ਸਿਕਦੀ, ਸਿੱਕ ਵਿਚ ਅੱਥਰੂ ਵਹਿਣ,
ਖਾਣਾ, ਪੀਣਾ, ਪਹਿਨਣਾ, ਭੁੱਲੀ ਕਮਲੀ ਭੈਣ।

ਯਾਦ-ਕਲਾਵੇ ਵਿਚ ਤੂੰ, ਬੇਸ਼ੱਕ ਰਹੇਂ ਹਮੇਸ਼,
ਪਰ ਪ੍ਰਤੱਖ ਤੁੱਧ ਦਰਸ ਲਈ, ਡਾਬੂ ਲੈਂਦੇ ਨੈਣ।

ਤੂੰ ਅਰਸ਼ਾਂ ਦਾ ਨੂਰ ਏਂ, ਮੈਂ ਮਿੱਟੀ ਦੀ ਵੰਸ਼,
ਮਿਲਣਾ ਲੋੜੇ ਕਿਰਨ ਨੂੰ, ਤ੍ਰੇਲ ਬੂੰਦ ਬੇਚੈਨ।

ਤੂੰ ਚੰਦਾਂ ਦਾ ਚੰਦ ਉਹ, ਜਿਸ ਦਾ ਤੇਜ ਅਝੱਲ,
ਫੜਨਾ ਲੋੜੇ ਤੁੱਧ ਨੂੰ, ਝੱਲੀ ਜਿਹੀ ਸ਼ੁਦੈਣ।

ਤੂੰ ਸਾਗਰ, ਮੈਂ ਨਦੀ ਉਹ, ਜੋ ਨਿਸ ਦਿਨ ਰਹੀ ਦੌੜ,
ਕਦੋਂ ਤੇਰੀਆਂ ਰਹਿਮਤਾਂ, ਉਛਲਣ ਅੰਕ ਸਮੈਣ।

ਜੁੱਗ ਜੁੱਗ ਤੋਂ ਪਈ ਦੌੜਦੀ, ਝਾਗਿਆ ਪੰਧ ਅਮਿਣਤ,
ਕਦ ਜਲ-ਭਰੀਆਂ ਅੱਖੀਆਂ, ਪਾ ਦਰਸ਼ਨ ਜੀ ਪੈਣ ?

ਤੂੰ ਉੱਚਾ ਤੇ 'ਨਾਨਕੀ', ਨੀਚਾਂ ਤੋਂ ਵੀ ਨੀਚ,
ਤਦ੍ਵੇ ਤੇਰੀ ਬਖ਼ਸ਼ੀਸ਼ ਨੂੰ, ਉਹ ਆਈ ਹੈ ਲੈਣ।

ਜੱਗ ਨੂੰ ਤਾਰਨ ਵਾਲਿਆ! ਆ ਮੈਨੂੰ ਵੀ ਤਾਰ,
ਮੋਤੀ ਬਣਨਾ ਲੋੜਦੀ, ਜੁੱਗ ਦੀ ਜੰਮੀ ਅਹਿਣ।

ਮੀਟੀ ਬਝੀ ਕਮਲਨੀ, ਚਾਹੇ ਰਿਸ਼ਮ ਸਪੱਰਸ਼,
ਛੋਹ-ਪ੍ਰਾਪਤ ਦੇ ਸ਼ੌਕ ਵਿਚ, ਜਜ਼ਬੇ ਜਾਗੇ ਹੈਣ।

ਆ ਵੜ ਵਿਹੜੇ ਭੈਣ ਦੇ, ਕਹਿੰਦਾ 'ਸਤਿ-ਕਰਤਾਰ',
ਸਦਕੇ ਤੇਰੀ ਵਾਟ ਤੋਂ, 'ਨਾਨਕੀ' ਦੇ ਇਹ ਨੈਣ।

ਹੇ ਸਈਓ, ਔਹ ਆ ਗਿਆ, ਸੋਹਣਾ ਬਾਂਕਾ ਵੀਰ,
ਅਰਸ਼-ਫੁਹਾਰੇ ਤਦੇ ਹੀ, ਧਰਤੀ ਉਤੇ ਪੈਣ।

# ਮੱਝੀਆਂ ਦਾ ਛੇੜੂ

—ਗੁਰਦੇਵ ਸਿੰਘ 'ਮਾਨ'

ਬੂਹੇ ਵੜਦਿਆਂ 'ਕਾਲੂ' ਨੇ 'ਵਾਜ਼ ਦਿੱਤੀ,
ਕਿੱਧਰ ਗਿਐਂ ਓਏ ਨਾਨਕਾ, ਬੋਲ ਬੀਬਾ।
ਮੱਝੀਂ ਰਿੰਗਦੀਆਂ ਬੱਧੀਆਂ ਕਿੱਲਿਆਂ ਤੇ,
ਗਲੋਂ ਪਏ ਜ਼ੰਜੀਰਾਂ ਨੂੰ ਖੋਲ੍ਹ ਬੀਬਾ।

ਗੋਡੇ ਗੋਡੇ ਦਿਹੁੰ ਚੜ੍ਹ ਗਿਐ, ਚਾਤਰਾਂ ਲਈ,
ਚਾਹੀਏ ਐਡਾ ਕੁਵੱਲੜਾ ਹੋਵਣਾ ਕੀ?
ਜਿਨ੍ਹਾਂ ਛੇੜੂਆਂ ਅਜੇ ਨਹੀਂ ਵੱਗ ਛੇੜੇ,
ਸ਼ਾਮੀਂ ਉਹਨਾਂ ਨੇ ਆਣ ਕੇ ਚੋਵਣਾ ਕੀ?

ਖੂੰਡੀ ਚੁੱਕ ਅਨੋਖੜਾ ਚਾਕ ਟੁਰਿਆ,
ਏਦਾਂ ਆਖ ਕੇ ਫੇਰ ਮੁਸਕਾਣ ਲੱਗਾ।
'ਏਨਾ ਲਿਹੜ ਕੇ ਆਵਸਣ ਡੋਲ੍ਹਕਾਂ ਵੀ,
ਘੜਿਆਂ ਵਿਚ ਨਹੀਂ ਦੁੱਧ ਸਮਾਣ ਲੱਗਾ।'

ਮਹੀਂ ਖੁਲ੍ਹਦੀਆਂ ਚਾਕ ਦੇ ਹੱਥ ਚੱਟਣ,
ਬਿਨਾਂ ਸੰਗਲੋਂ ਬੱਧੀਆਂ ਪਿਆਰ ਦੀਆਂ।
ਕਦੀ ਨੱਸਦੀਆਂ, ਕੁੱਦਦੀਆਂ ਦੂਰ ਜਾਵਣ,
ਕਦੀ ਮੁੜਦੀਆਂ ਚਾਂਘੀਆਂ ਮਾਰਦੀਆਂ।

ਜਿਹੜੀ ਗਲੀ 'ਚੋਂ ਲੰਘਦਾ ਮਹੀਂ ਲੈ ਕੇ,
ਆਵਣ ਨੱਸਦੀਆਂ ਰੋਕਦੀਆਂ ਨੱਢੀਆਂ ਨੇ।
ਚੜ੍ਹੇ ਚਾਅ ਨਾ ਕਿਸੇ ਤੋਂ ਜਾਣ ਠੱਲ੍ਹੇ,
ਠੱਲ੍ਹਾਂ ਕਿਸੇ ਦਰਿਆਵਾਂ ਨੂੰ ਬੱਧੀਆਂ ਨਾ।

ਚੰਨ ਚਮਕਦਾ ਵੇਖ ਕੇ ਚੌਧਵੀਂ ਦਾ,
ਚੜ੍ਹਦੀ ਲਹਿਰ ਨਾ ਰੁਕੇ ਸਮੁੰਦਰਾਂ ਦੀ।
ਕਦੀ ਕੱਖਾਂ ਦੇ ਵਿਚ ਨਾ ਜਾਏ ਦੱਬੀ,
ਅੱਗ ਸੁਲਗਦੀ ਇਸ਼ਕ ਦੀਆਂ ਖੰਧਰਾਂ ਦੀ।

ਕੁਦਰਤ ਹੀਰ ਨੇ ਫੱਟਿਐ, ਕਹਿਣ ਕੁੜੀਆਂ,
ਬਿਨਾਂ ਤਲਬ ਤਨਖ਼ਾਹ ਦੇ ਚਾਕ ਕੀਤਾ।
ਚਾਕ ਮਹੀਂ ਦਾ, ਦਿਲਾਂ ਦਾ ਚਾਕ ਹੋਇਆ,
ਵੇਖਣ ਵਾਲਿਆਂ ਦਾ ਸੀਨਾ ਚਾਕ ਕੀਤਾ।

ਫਿਰੇ ਲਟਕਦਾ, ਇਸ਼ਕ ਦੇ ਨਸ਼ੇ ਪੀਤੇ,
ਨਿੱਕਾ ਜਿਹਾ ਮਾਸੂਮ, ਨਸ਼ੱਈ ਜੇ ਨੀ।
ਧੂਹ ਲਏ ਕਾਲਜੇ ਏਸ ਨੇ ਰੁੱਗ ਭਰ ਕੇ,
ਜਿੰਦ ਮੁੱਠੀਆਂ ਵਿਚ ਰਹਿ ਗਈ ਜੇ ਨੀ।

ਅੱਗੇ ਅੱਗੇ ਅਨੋਖੜਾ ਚਾਕ, ਲੋਹੜਾ,
ਸਮਝਾਂ ਕਿਸੇ ਨੂੰ ਮੂਲ ਨਾ ਆਉਂਦੀਆਂ ਨੇ।
ਪਿੱਛੇ ਮੱਝੀਆਂ ਦੇ, ਛੇੜੂ ਫਿਰਨ ਭੌਂਦੇ,
ਇਹਦੇ ਮਗਰ ਪਰ ਮੱਝੀਆਂ ਭੌਂਦੀਆਂ ਨੇ।

ਬੂਥੇ ਚੁੱਕ ਕੇ ਟੁਰਦੀਆਂ ਜਾਣ ਪਿੱਛੇ,
ਜਿਵੇਂ ਕੁੱਠੀਆਂ ਪਿਆਰ ਦੀ ਧਾਰ ਦੀਆਂ।
ਪੜ੍ਹ ਪੜ੍ਹ ਇਸ਼ਕ ਦੇ ਬਾਬ, ਖ਼ਾਮੋਸ਼ ਹੋਈਆਂ,
ਮੁੜ ਮੁੜ ਜੀਭ ਨੂੰ ਜੰਦਰੇ ਮਾਰਦੀਆਂ।

ਘੜੀ ਮੁੜੀ ਵੇਖਣ, ਉਹਨੂੰ ਚੁਗਦੀਆਂ ਵੀ,
ਲਗਦੀ ਵਾਹ ਨਾ ਕਰਨ ਵਿਸਾਹ ਮੱਝੀਂ।
ਜਾਣ ਬੁੱਝ ਕੇ ਪਲਕ ਜੇ ਹੋਏ ਓਹਲੇ,
ਤਾਂ ਫਿਰ ਮੂਲ ਨਾ ਖਾਂਦੀਆਂ ਘਾਹ ਮੱਝੀਂ।

ਉਹਨੂੰ ਭਾਲ ਕੇ 'ਪਹਿਲੜਾਂ' ਆਣ ਪਹਿਲੋਂ,
ਕਈ ਨੱਸਦੀਆਂ ਸੁੰਘ ਕੇ ਜਾਣ ਉਹਨੂੰ।
ਚੁੱਕੀਆਂ ਪੂਛਲਾਂ, ਜ਼ੋਰ ਕੁਦਾੜਿਆਂ ਤੇ,
ਟੱਕਰ ਲਾਡ ਦੀ ਕਈ ਲਗਾਣ ਉਹਨੂੰ।

ਕਈ ਹੱਥਾਂ ਤੇ ਰਖਦੀਆਂ ਮੂੰਹ ਆ ਕੇ,
ਲੈ ਲੈ ਥਾਪੀਆਂ, ਕਈ ਮੁੜ ਜਾਂਦੀਆਂ ਨੇ।
ਛੱਡ ਕੇ ਨਖ਼ਰਾ ਖ਼ੌਫ਼ ਜੁਦਾਈ ਤੋਂ ਹੀ,
ਪੈਰਾਂ ਵਿਚ ਰੁਲਦੇ ਪੱਤਰ ਖਾਂਦੀਆਂ ਨੇ।

ਜਾਦੂਗਰ ਅਨੋਖੜਾ ਕੋਈ ਸੱਚੀਂ,
ਝਮਕਣ ਦੀਦੇ ਨਾ ਇਹਦੇ ਉਪਾਸ਼ਕਾਂ ਦੇ।
ਛੱਟੀ ਹੱਥ ਦੀ, ਜਾਦੂ ਦੀ ਛੱਟੀ ਕੋਈ,
ਕੀਤੇ ਮੱਝੀਆਂ ਸੂ, ਟੋਲੇ ਆਸ਼ਕਾਂ ਦੇ।

ਐਡਾ ਬੇ-ਪਰਵਾਹ ਏ ਚਾਕ ਅੜੀਓ,
ਕਰਦਾ ਰਤਾ ਵੀ ਖ਼ੌਫ਼ ਇਹ ਜੱਟ ਦਾ ਨਹੀਂ।
ਮਹੀਂ ਖੇਤ ਵਿਚ, ਸੌਂ ਗਿਆ ਵਣ ਥੱਲੇ,
ਲਿਆ ਉਹਨੇ ਸਰ੍ਹਾਣਾ ਵੀ ਵੱਟ ਦਾ ਨਹੀਂ।

ਉਹਨੂੰ ਆਪਣੀ ਬੁੱਕਲੇ ਵੇਖ ਸੁੱਤਾ,
ਮਜ਼ਾ ਛਾਂ ਨੂੰ ਹੁਣੇ ਸੀ ਆਣ ਲੱਗਾ।
ਝੱਟ ਛਾਂ ਨੂੰ ਮੂੰਹ ਤੋਂ ਦੇ ਧੱਕਾ,
ਸੂਰਜ ਕਿਰਨਾਂ ਦੇ ਚੌਰ ਝੁਲਾਣ ਲੱਗਾ।

ਏਧਰ ਕਿਰਨਾਂ ਦੇ ਇਸ਼ਕ ਤੇ ਹਸਦ ਖਾ ਕੇ,
ਸ਼ੇਸ਼ ਨਾਗ ਨੇ ਫੰਨ ਖਿਲਾਰ ਦਿੱਤਾ।
ਭਾਵੇਂ ਕਿਰਨਾਂ ਨੇ ਗ਼ੁੱਸੇ 'ਚ ਲਾਲ ਹੋ ਕੇ,
ਸੌ ਸੌ ਡੰਗ ਗ਼ਰੀਬ ਨੂੰ ਮਾਰ ਦਿੱਤਾ।

ਓਧਰ ਅੱਖ ਬਚਾਅ ਕੇ ਹਵਾ ਰਾਣੀ,
ਉਹਦੇ ਵਸਲ ਦੇ ਮਜ਼ੇ ਉਡਾਣ ਲੱਗੀ,
ਕੱਲ੍ਹੇ ਬੇ-ਪਰਵਾਹ ਮਹਿਬੂਬ ਉੱਤੇ,
ਕਈਆਂ ਆਸ਼ਕਾਂ ਦੀ ਬਾਜ਼ੀ ਆਣ ਲੱਗੀ।

ਜੀਹਦਾ ਮੱਝੀਆਂ ਖੇਤ ਉਜਾੜ ਦੇਵਣ,
ਓਸ ਜੱਟ ਦਾ ਕਾਲਜਾ ਚਾਕ ਹੋਵੇ।
ਜ਼ਾਰੋ-ਜ਼ਾਰ ਰੋਵੇ, ਮਾਰ ਮਾਰ ਢਾਹੀਂ,
ਸੁੱਤੇ ਚਾਕ ਲਈ, ਭਾਵੇਂ ਮਜ਼ਾਕ ਹੋਵੇ।

ਸਾਹਵੇਂ 'ਰਾਏ ਬੁਲਾਰ' ਦੇ ਪਿਆ ਛਿੱਥਾ,
ਖੇਤੀ ਵਧੀ ਜਾਂ ਦੂਣ ਸਵਾਈ ਵੇਖੀ।
ਨਾਨਕ ਮੱਟਾਂ ਦੇ ਮੱਟ ਪਿਆਲ ਦਿੱਤੇ,
ਨੀਵੀਂ ਅੱਖ ਜਾਂ ਰਤਾ ਤਿਰਹਾਈ ਵੇਖੀ।

ਫੇਰ ਹਿੱਕਿਆ ਬੁਲ੍ਹੀਆਂ ਬਗੜੀਆਂ ਨੂੰ,
ਹੂੰਗਰ ਮਾਰੀ ਸੂ, ਕੁੰਢੀਆਂ ਬੂਰੀਆਂ ਨੂੰ।
ਵਿਚ ਜੰਗਲਾਂ, ਬੇਲਿਆਂ ਭੌਣ ਲੱਗਾ,
ਖ਼ਬਰੇ ਖਾਣ ਲਈ, ਕਿਸਦੀਆਂ ਚੂਰੀਆਂ ਨੂੰ।

ਟੱਲ ਟਣਕਦੇ ਚੁਗਦੀਆਂ ਮੱਝੀਆਂ ਦੇ,
ਢੋਲੇ ਗਾਉਂਦਾ ਉਹਨਾਂ ਦੀ ਤਾਲ ਉੱਤੇ।
ਇਸ਼ਕ ਮਸਤੀਆਂ ਵਿਚ, ਜਿਉਂ ਵਾਰ ਕਰਦਾ,
ਜਾਣ ਜਾਣ ਕੇ ਹੁਸਨ ਦੀ ਢਾਲ ਉੱਤੇ।

ਹੇਕਾਂ ਮਾਰਦਾ, ਅੰਦਰੋਂ ਖਿੱਚ ਖਾ ਕੇ,
ਇਕ ਇਕ ਹੇਕ ਵਿਚ ਮਜ਼ਾ ਹਜ਼ਾਰ ਜੇ ਨੀ,
ਖ਼ਬਰੇ 'ਰਾਧਾ' ਤੋਂ ਬੰਸੀ ਖੁਹਾ ਕੇ ਤੇ,
ਗਾਉਣ ਲੱਗ ਪਿਆ, ਕ੍ਰਿਸ਼ਨ ਮੁਰਾਰ ਜੇ ਨੀ।

ਮੋਈਆਂ ਸਖੀਆਂ ਦੇ ਗੰਗਾ 'ਚ ਫੁਲ ਨੱਚਣ,
ਝੌਲੇ 'ਕਾਹਨ' ਦੇ ਇਸ ਤਰ੍ਹਾਂ ਪੈਣ ਲੱਗੇ।
ਆਪੇ ਵੀਣੀ ਗਵਾਲਣ ਮਰੋੜ ਬੈਠੀ,
ਮਟਕੇ ਦੁੱਧ ਦੇ ਗਲੀਆਂ 'ਚ ਢਹਿਣ ਲੱਗੇ।

ਐਪਰ ਦੂਰ ਇਉਂ ਘਾਹ ਤੇ ਚੁਗਣ ਮੱਝੀਂ,
ਖੜਾ ਟਿੱਲੇ ਤੇ ਇਉਂ ਮੁਸਕਾ ਰਿਹਾ ਏ।
ਜੀਕੂੰ ਚੰਨ ਚਕੋਰਾਂ ਦੀ ਡਾਰ ਲੈ ਕੇ,
ਪਿਆ ਰਿਸ਼ਮਾਂ ਦੇ ਚੋਗ ਚੁਗਾ ਰਿਹਾ ਏ।

ਨਹੀਂ 'ਮੂਸਾ' ਦਾ ਰੱਬ, ਦੇ ਰਿਹਾ ਜਲਵੇ,
ਰਿਸ਼ਮਾਂ ਝੱਲੀਆਂ ਜਾਣ ਨਾ ਨੂਰ ਦੀਆਂ।
ਗਿਰਦ ਕਾਲੀਆਂ ਮੱਝੀਆਂ, ਇਉਂ ਜੀਕੂੰ,
ਸੜੀਆਂ ਚੋਟੀਆਂ ਹੋਣ ਕੋਹਤੂਰ ਦੀਆਂ।

ਅਕਲ ਖੁੰਝ ਗਈ, ਵਿੰਹਦੀ ਬਹੁਰੂਪੀਏ ਨੂੰ,
ਭੇਸ ਨਵੇਂ ਤੋਂ ਨਵਾਂ ਵਟਾ ਲੈਂਦਾ।
ਆਈ ਕਿਰਨ ਨੂੰ ਵੇਖ, ਜਿਉਂ ਤ੍ਰੇਲ-ਤੁੱਪਕਾ,
ਪਲਕਾਂ ਵਿਚ ਕਈ ਰੰਗ ਪਲਟਾ ਲੈਂਦਾ।

ਮੋੜੀਂ 'ਮਾਨ' ਵੇ ਰੱਬ ਦੇ ਨੇਤਰਾਂ 'ਚੋਂ,
ਛੁੱਟੇ ਹੋਏ ਅਣਿਆਲੜੇ ਤੀਰ ਤਾਈਂ।
'ਸਰਮਦ' ਵਾਂਗ ਹਰ ਭੇਸ ਵਿਚ ਜਾਣਦੀ ਹਾਂ,
ਭੈਣ ਨਾਨਕੀ ਦੇ, ਨਾਨਕ ਵੀਰ ਤਾਈਂ।

ਮਹੀਂ ਚਾਰਨੇ ਦਾ, ਹੈ ਜੇ ਇਸ਼ਕ ਬਹੁਤਾ,
ਸੁੰਞੇ ਬੇਲਿਆਂ ਵਿਚ ਨਾ ਜਾਹ 'ਕੱਲਾ।
ਸਾਰੇ ਜਗਤ ਦੀ ਆਸ ਉਮੀਦ ਵਾਲੇ,
ਕਿਲ੍ਹੇ ਧੱਕਿਆਂ ਨਾਲ ਨਾ ਢਾਹ 'ਕੱਲਾ।

ਨਵੇਂ ਛੇੜੂਆ, ਛੇੜ ਰਬਾਬ ਆ ਕੇ,
ਸੌ ਸੌ ਵਾਰ, ਇਕ ਤਾਰ ਵਿਚ ਬੱਝੀਆਂ ਹਾਂ।
ਹੂੰਗਰ ਮਾਰ ਖਾਂ, ਦਿਲਾਂ ਦਾ ਚਾਕ ਬਣ ਕੇ,
ਸਭੇ 'ਮਾਨ ਜੀ', ਤੇਰੀਆਂ ਮੱਝੀਆਂ ਹਾਂ।

# ਖੂਨ ਕੇ ਸੋਹਿਲੇ ਗਾਵੀਅਹਿ ਨਾਨਕ

—ਡਾ. ਗੋਪਾਲ ਸਿੰਘ 'ਦਰਦੀ'

ਪਾਪ ਦੀ ਜੰਞ ਲੈ ਚੜ੍ਹੇ ਚਗੱਤੇ,
ਲਈ ਹਿੰਦ ਪਰਨਾਇ, ਵੇ ਲਾਲੋ।
ਮਾਨੁੱਖਤਾ ਹੈ ਕੋਹੀ ਕਸਾਈਆਂ,
ਡੱਕਰੇ ਕਰ ਕਰ ਖਾਇ, ਵੇ ਲਾਲੋ।

ਇਕ ਦਰ ਉੱਡਦੀ ਐਸ਼ ਮਹੱਲਾਂ,
ਇਕ ਦਰ ਉਠਦੀ ਹਾਇ, ਵੇ ਲਾਲੋ।

ਅੰਧੀ ਰਈਅਤ, ਗਿਆਨ-ਵਿਹੂਣੀ,
ਮਰ ਮਰ ਭਗਤੀ ਭਾਇ, ਵੇ ਲਾਲੋ।

ਮੋਈ, ਲਿਤਾੜੀ, ਸਹਿਮੀ ਜਨਤਾ,
ਜਦੋਂ ਕਹਿਰ ਵਿਚ ਆਇ, ਵੇ ਲਾਲੋ।

ਹੋਂਦ, ਨਿਹੋਂਦੀ ਦਾ ਪਿੜ ਮੱਲੇ,
ਆਪਣੇ ਹੋਣ ਪਰਾਇ, ਵੇ ਲਾਲੋ।

ਕਾਇਆ, ਕਪੜ ਟੁਕ ਟੁਕ ਹੋਸੀ,
ਉਠਸੀ ਕਹਿਰ ਖ਼ੁਦਾਇ, ਵੇ ਲਾਲੋ।

ਮਾਨਵਤਾ ਦੀ ਚੜ੍ਹੇ ਹਨੇਰੀ,
ਸੂਹਾ ਵੇਸ ਬਣਾਇ, ਵੇ ਲਾਲੋ।

ਖ਼ੁਰਚ ਖ਼ੁਰਚ ਕੇ ਖੋਰਨ ਵਿਰਸੇ,
ਹੱਡਾਂ ਨੂੰ ਕੜਕਾਇ, ਵੇ ਲਾਲੋ।

ਥਰ ਹਰ ਕਹਿਰ, ਭੂੰਚਾਲ ਥਰਕਦੇ,
ਹੇਠ ਉੱਤੇ ਹੋ ਜਾਇ, ਵੇ ਲਾਲੋ।

ਕ੍ਰੋੜ ਕੰਠ 'ਚੋਂ, ਜਵਾਲਾ ਲਪਕੇ,
ਪਲ ਪਲ ਲੂੰਹਦੀ ਜਾਇ, ਵੇ ਲਾਲੋ।

ਕ੍ਰੋੜ ਬਾਹਾਂ 'ਚੋਂ ਚੰਡੀ ਚਮਕੇ,
ਪਰਬਤ ਚੀਰੀ ਜਾਇ, ਵੇ ਲਾਲੋ।

ਕ੍ਰੋੜ ਪੈਰ ਦੀ ਸਾਂਝੀ ਪੜਤਲ,
ਧਰਤੀ ਨੂੰ ਕੰਬਾਇ, ਵੇ ਲਾਲੋ।

'ਖ਼ੂਨ ਕੇ ਸੋਹਿਲੇ ਗਾਵੀਅਹਿ ਨਾਨਕ,
ਰਤੁ ਕਾ ਕੁੰਗੂ ਪਾਇ, ਵੇ ਲਾਲੋ।'

# ਜਗਮਗ ਜੋਤ

—ਬਰਕਤ ਰਾਮ 'ਬਰਕਤ' (ਪੰਜਾਬੀ)

ਰੱਬੀ ਜੋਤ ਜਾਂ ਨਾਨਕ ਦੇ ਰੂਪ ਅੰਦਰ,
ਜਗ ਕੇ ਜੱਗ ਤੇ ਨੂਰ ਫੈਲਾਅ ਚੁੱਕੀ।
ਉਹਦੀ ਚਮਕ ਥਾਂ 'ਮੱਕਾ' ਮਨੂਰ ਹੋਇਆ,
ਮਨ ਮੋਮਨ ਦੇ ਰੋਸ਼ਨੀ ਆ ਚੁੱਕੀ।
ਗੂੰਜ ਸੰਖ ਦੀ ਹੋ ਕੇ ਅਗਲਵਾਂਢੀ,
ਜਦੋਂ ਬਾਗ਼ ਨੂੰ ਜੱਫੀਆਂ ਪਾ ਚੁੱਕੀ।
ਲਹੂ ਦੁੱਧ ਦੀ ਧਾਰ ਨਿਖਾਰ ਕੇ ਤੇ,
ਜਦੋਂ ਗ਼ੁਰਬਤ ਦੀ ਸ਼ਾਨ ਵਧਾ ਚੁੱਕੀ।
ਮੇਰੇ ਸੋਹਣੇ ਜਿਹੇ ਸਾਈਂ ਦੀ ਜਦ ਬਾਣੀ,
ਮੁਰਦਾ ਰੂਹਾਂ ਨੂੰ ਪਾਣੀ ਪਿਲਾ ਚੁੱਕੀ।
ਸਹਿਸਰ ਕੋਟੀਏ ਜੀਭ ਬ੍ਰਹਿਮੰਡ ਦੀ ਜਦ,
ਤੂੰ 'ਕਰਤਾਰ', 'ਕਰਤਾਰ' ਹੀ ਗਾ ਚੁੱਕੀ।
ਕੰਢੇ 'ਰਾਵੀ' ਦੇ ਭਾਵੀ ਨੇ ਅਰਜ਼ ਕੀਤੀ,
ਦੇਰ ਹੋ ਗਈ ਏ, ਸੱਚੀ ਸਰਕਾਰ ਚੱਲੋ।
ਸੱਚਖੰਡ 'ਚ ਦੇਵਤੇ ਤਰਸਦੇ ਨੇ,
ਕਰਤਾ ਪੁਰਖ, ਕਰਤਾਰ, ਨਿਰੰਕਾਰ ਚੱਲੋ।

ਨਜ਼ਰ ਜਦੋਂ ਅਸਮਾਨ ਦੇ ਵਲ ਮਾਰੀ,
ਨਹੁੰਆਂ ਨਾਲ ਜਾਂ ਧਰਤੀ ਖਰੋਚ ਕੇ ਤੇ।
ਨੈਣੀਂ ਛਲਕਿਆ ਪਿਆਰ ਸੀ ਨਾਨਕੀ ਦਾ,
ਪੱਲਾ ਰੱਬ ਦਾ ਮਾਨੋ ਦਬੋਚ ਕੇ ਤੇ।
ਜਜ਼ਬਾ ਵਲ ਅਸਮਾਨ ਦੇ ਜਾ ਰਿਹਾ ਸੀ,
ਫੱਟੀ ਧਰਤੀ ਨੂੰ ਪ੍ਰੇਮ ਨਾਲ ਪੋਚ ਕੇ ਤੇ।
ਤਰਲੇ ਵਾਸਤੇ, ਕੀਰਨੇ ਪਾ ਕੇ ਤੇ,
ਕਿਹਾ ਮਾਨਵਤਾ ਲੁੱਛ ਕੇ, ਲੋਚ ਕੇ ਤੇ।

ਅਸਾਂ ਕੋਲੋਂ ਵਿਛੋੜਾ ਨਹੀਂ ਸਿਹਾ ਜਾਣਾ,
ਕਰੋ ਫ਼ੈਸਲਾ ਰਤਾ ਸੰਕੋਚ ਕੇ ਤੇ।
ਸੱਚੇ ਪਾਤਸ਼ਾਹ ਬੁਲ੍ਹਾਂ ਦੇ ਵਿਚ ਹੱਸੇ,
ਲੰਮੀ ਪੈ ਗਏ, ਰਤਾ ਕੁ ਸੋਚ ਕੇ ਤੇ।
ਮੌਤ, ਜ਼ਿੰਦਗੀ, ਗੋਲੀਆਂ ਆ ਗਈਆਂ,
ਘੁੱਟਣ ਲੱਗੀਆਂ ਚਰਨਾਂ ਨੂੰ ਆਣ ਕੇ ਤੇ।
ਲੱਖਾਂ ਪਾਪੀਆਂ ਤੇ ਪਰਦੇ ਪਾਣ ਵਾਲੇ,
ਖ਼ੁਦ ਲੇਟ ਗਏ ਚਾਦਰਾਂ ਤਾਣ ਕੇ ਤੇ।

ਕਿਸੇ ਆਖਿਆ, ਪੀਰ, ਫ਼ਕੀਰ ਸਾਡਾ,
ਹੁਣੇ ਦੇ ਕੇ ਸਬਕ, ਕੁਰਾਨ ਸੁੱਤੈ।
ਕਿਸੇ ਆਖਿਆ, 'ਥਕਿਆ ਨਾ ਛੇੜੋ,
ਹੁਣੇ ਦੇ ਕੇ ਗੀਤਾ ਦਾ ਗਿਆਨ ਸੁੱਤੈ।'
ਕਿਸੇ ਕਿਹਾ, 'ਪੈਗ਼ੰਬਰ ਤੌਹੀਦ ਦਾ ਏ,
ਹੁਣੇ ਅੱਲਾਹ ਦਾ ਮੰਨ ਫ਼ਰਮਾਨ ਸੁੱਤੈ।'
ਕਿਸੇ ਆਖਿਆ, 'ਸਾਡਾ ਅਵਤਾਰ ਸੋਹਣਾ,
ਲਾ ਕੇ ਰਾਮ ਦੇ ਨਾਲ ਧਿਆਨ ਸੁੱਤੈ।'
ਨੱਸੀ ਆਈ ਵਹੀਰ ਇਕ ਮੋਮਨਾਂ ਦੀ,
ਉਹਨੇ ਆਖਿਐ, 'ਸਾਡਾ ਈਮਾਨ ਸੁੱਤੈ।'
ਬਾਹਵਾਂ ਚੁੱਕ ਕੇ ਆਖਿਆ, ਹਿੰਦੂਆਂ ਨੇ,
'ਹੱਥ ਲਾਓ ਨਾ ਸਾਡਾ ਭਗਵਾਨ ਸੁੱਤੈ।'
ਮਾਲਾ, ਤਸਬੀਆਂ ਉਲਝੀਆਂ ਆਣ ਮੁੜ ਕੇ,
ਬਾਂਗਾਂ, ਸੰਖਾਂ ਦੀ ਆਣ ਕੁਰਲਾਟ ਪੈ ਗਈ।
ਐਸੀ ਉਹਦੇ ਪਿਆਰ ਨੇ ਹੁੱਜ ਮਾਰੀ,
ਧਰਤੀ ਮਾਤਾ ਦੇ ਸੀਨੇ ਤੜਫਾਟ ਪੈ ਗਈ।

ਮੋਮਨ ਆਖਿਆ, 'ਪੱਕਾ ਸੀ ਇਹ ਮੋਮਨ,
ਇਹਨੂੰ ਕਦੀ ਜਲਾਇਆ ਨਹੀਂ ਜਾ ਸਕਦਾ।'
ਹਿੰਦੂ ਆਖਿਆ, 'ਹਿੰਦੂ ਦੇ ਜੀਂਵਦੇ ਜੀਅ,
ਇਹਨੂੰ ਕਦੇ ਦਬਾਇਆ ਨਹੀਂ ਜਾ ਸਕਦਾ।'
ਕਿਹਾ ਮੌਲਵੀ, 'ਸ਼ਰ੍ਹਾ ਇਹ ਆਖਦੀ ਏ,
ਗੰਗਾ ਜਲ ਪਿਲਾਇਆ ਨਹੀਂ ਜਾ ਸਕਦਾ।'
ਆਬਿ-ਜ਼ਮਜ਼ਮ ਆਖਿਆ ਪਾਂਧਿਆਂ ਨੇ,
ਇਹਦੇ ਬੁਲ੍ਹਾਂ ਨੂੰ ਲਾਇਆ ਨਹੀਂ ਜਾ ਸਕਦਾ।

ਕਿਹਾ ਕਾਜ਼ੀਆਂ, 'ਫ਼ਤਵਾ ਇਹ ਸਾਡਾ,
ਬਈ ਬਬਾਨ ਬਣਾਇਆ ਨਹੀਂ ਜਾ ਸਕਦਾ।'
ਕਿਹਾ, ਹਿੰਦੂ ਦੀਵਾਨ ਮੁਸੱਦੀਆਂ ਨੇ,
'ਜਨਾਬ ਜਨਾਜ਼ਾ ਉਠਾਇਆ ਨਹੀਂ ਜਾ ਸਕਦਾ।'
ਚਾਦਰ ਚੁੱਕ ਕੇ ਦੋਹਾਂ ਨੇ ਤਕਿਆ ਜਾਂ,
ਕੌਤਕ ਅਜਬ ਨਿਰੰਕਾਰੀ ਸਰਕਾਰ ਦਾ ਸੀ।
ਮੇਰੇ ਸੋਹਣੇ ਜਿਹੇ ਸਾਈਂ ਦੇ ਚੋਲੇ ਦੀ ਥਾਂ,
ਨਕਸ਼ਾ ਬਣਿਆ ਹੋਇਆ ਇਕ ਓਂਕਾਰ ਦਾ ਸੀ।

ਅੱਧੀ ਚਾਦਰ ਨੂੰ ਚੁੰਮ ਕੇ ਮੋਮਨਾਂ ਨੇ,
ਦਰਿਆ 'ਰਾਵੀ' ਦੇ ਕੰਢੇ ਦਫ਼ਨਾ ਦਿੱਤਾ।
ਅੱਧੀ ਚਾਦਰ ਨੂੰ ਹਿੰਦੂਆਂ ਸੀਸ ਤੇ ਚੁੱਕ,
ਪਾ ਕੇ ਚੰਦਨ ਚਰਨਾਠੀ ਜਲਾ ਦਿੱਤਾ।
ਫਾਤਿਹਾ ਪੜ੍ਹ ਕੇ ਮਹਿਬੂਬ ਦਾ ਮੋਮਨਾਂ ਨੇ,
ਹਰਾ ਕਪੜਾ ਕਬਰ ਤੇ ਪਾ ਦਿੱਤਾ।
ਉਹਦੀ ਬਾਣੀ ਪਵਿੱਤਰ ਦਾ ਪਾਠ ਕਰਕੇ,
ਸਿਵਾ ਹਿੰਦੂਆਂ ਉੱਚਾ ਸਜਾ ਦਿੱਤਾ।
ਇਕ ਅੱਖ ਨਾਲ ਕੁਦਰਤ ਨੇ ਪਾ ਝਾਤੀ,
ਏਸ ਦੂਈ ਦਾ ਭੇਦ ਮਿਟਾ ਦਿੱਤਾ।
ਰਾਤੀਂ 'ਰਾਵੀ' ਵਿਚ ਐਸਾ ਤੂਫ਼ਾਨ ਆਇਆ,
ਉਹਨੇ ਪੱਧਰਾ ਸਭ ਕੁਝ ਬਣਾ ਦਿੱਤਾ।
'ਕਰਤਾਰਪੁਰ' ਦੀ ਧਰਤ ਅਨੋਖੜੀ ਨੂੰ,
ਯਾਦ ਰਹਿ ਗਿਆ, ਇਕ ਕਰਤਾਰ ਦਾ ਨਾਂ।
ਇਕ ਇਕ 'ਰਾਵੀ' ਦੀ ਲਹਿਰ ਵੀ ਗਾਏ 'ਬਰਕਤ',
ਇਕ ਓਂਕਾਰ ਦਾ ਨਾਂ, ਇਕ ਓਂਕਾਰ ਦਾ ਨਾਂ।

# ਤੇਰੇ ਚੋਜ

—ਗੁਰਦਿੱਤ ਸਿੰਘ 'ਕੁੰਦਨ'

ਹੇ ਮੇਰੇ ਮਨ-ਮੋਹਣੇ ਸਾਜਨ, ਤੇਰੇ ਚੋਜ ਵਡਾਣਾ।
ਤੇਰੇ ਵਸ ਵਿਚ ਦੁਨੀਆਂ ਦਾ ਏ, ਖਿੜਨਾ ਤੇ ਕੁਮਲਾਣਾ।
ਰਮਜ਼ਾਂ ਵਾਲੇ ਸੁਣਦੇ ਤੇਰਾ, ਲਹਿਰਾਂ ਦੇ ਵਿਚ ਗਾਣਾ।
ਲੱਭ ਲੈਂਦੇ ਨੇ ਕਾਫ਼ਰ ਹੋ ਕੇ, ਖੋਜੀ ਅੰਤ ਟਿਕਾਣਾ।

ਪ੍ਰਗਟ ਹੋ ਕੇ ਆਉਂਦਾ ਤੈਨੂੰ, ਆਪਣਾ ਆਪ ਟਿਕਾਣਾ।
ਤੈਂਡੀ ਬੰਦਸ਼ ਕੋਈ ਨਾ ਡਿੱਠਾ, ਤੂੰ ਨਾਨਕ ਮਨ ਭਾਣਾ।

ਜ਼ੱਰੇ ਜ਼ੱਰੇ ਵਿਚ ਨਜ਼ਰੀਂ ਆਵਣ, ਤੇਰੀਆਂ ਬੇ-ਪ੍ਰਵਾਹੀਆਂ।
ਪਰ ਉਹ ਵੇਖੇ ਵੇਖਣ ਵਾਲੀਆਂ, ਅੱਖੀਆਂ ਜਿਸ ਨੂੰ ਲਾਈਆਂ।
ਨਾਮ ਤੇਰੇ ਨੇ, ਮਨ ਮੇਰੇ ਨੂੰ, ਐਸਾ ਮੋਹਿਆ ਸਾਂਈਆਂ।
ਆਖਾਂ, ਜੀਵਾਂ, ਵਿਸਰੈ ਮਰ ਜਾਂ, ਸਹਿ ਨਾ ਸਕਾਂ ਜੁਦਾਈਆਂ।

ਤੇਰਾ ਮੇਰਾ ਬੇ-ਪ੍ਰਵਾਹਾ, ਗੂੜ੍ਹਾ ਸਾਕ ਪੁਰਾਣਾ।
ਤੈਂਡੀ ਬੰਦਸ਼ ਕੋਈ ਨਾ ਡਿੱਠਾ, ਤੂੰ ਨਾਨਕ ਮਨ ਭਾਣਾ।

ਹੁਕਮ ਤੇਰੇ ਬਿਨ ਪੱਤ ਨਾ ਝੁੱਲੇ, ਮੇਰੇ ਮੀਤ ਪਿਆਰੇ।
ਬੱਝੇ ਹੋਏ ਹੁਕਮ ਤੇਰੇ ਵਿਚ, ਸੂਰਜ, ਚੰਦ, ਸਤਾਰੇ।
ਇਕਨਾਂ ਨੂੰ ਵਹਿਣਾਂ 'ਚੋਂ ਰਖੇਂ, ਇਕ ਡੁੱਬਣ ਬੈਠ ਕਿਨਾਰੇ।
ਵੇਖ ਅਨੋਖੀ ਲੀਲ੍ਹਾ ਨਾਨਕ, ਢੱਠਾ ਤੇਰੇ ਦਵਾਰੇ।

ਠੋਕਰ ਮਾਰ ਮੈਂ ਸੁਰਤ ਸੰਭਾਲਾਂ, ਤੇਰੀ ਜ਼ਾਤ ਪਛਾਣਾਂ।
ਤੈਂਡੀ ਬੰਦਸ਼ ਕੋਈ ਨਾ ਡਿੱਠਾ, ਤੂੰ ਨਾਨਕ ਮਨ ਭਾਣਾ।

ਕਿਧਰੇ ਘਟਾਂ ਕਾਲੀਆਂ ਬਣਿਓਂ, ਕਿਧਰੇ ਪੈਲਾਂ ਪਾਵੇਂ।
ਆਪ ਸ਼ਮ੍ਹਾ, ਆਪੇ ਪ੍ਰਵਾਨਾ, ਆਪ ਉੱਤੇ ਸੜ ਜਾਵੇਂ।
ਸੈ ਰੰਗਾਂ ਵਿਚ ਬੇਰੰਗ ਵਸੇਂ, ਫਿਰ ਨਾ ਵਸ ਵਿਚ ਆਵੇਂ।
ਤੁੱਠ ਪਵੇਂ ਜਿਸ ਸੇਵਕ ਉੱਤੇ, ਆਪਣਾ ਨਾਮ ਜਪਾਵੇਂ।

ਜੋ ਸੇਵਹਿ, ਜੋ ਸੇਵਹਿ ਤੁਧ ਜੀ, ਜਨ ਨਾਨਕ ਤਿਨ ਕੁਰਬਾਣਾ।
ਤੈਂਡੀ ਬੰਦਸ਼ ਕੋਈ ਨਾ ਡਿੱਠਾ, ਤੂੰ ਨਾਨਕ ਮਨ ਭਾਣਾ।

ਰਾਹੀ ਤੇਰੀ ਮੰਜ਼ਲ ਦੇ, ਮੈਂ ਰਾਹ ਵਿਚ ਭੁੱਲਦੇ ਵੇਖੇ।
ਹੱਸਦੇ ਫੁੱਲਾਂ ਤੇ ਬੁਲਬੁਲਾਂ ਦੇ, ਅੱਥਰੂ ਡੁਲ੍ਹਦੇ ਵੇਖੇ।
'ਯੂਸਫ਼' ਵਰਗੇ ਹੁਸਨ ਬਜ਼ਾਰੀਂ, ਸਸਤੇ ਤੁਲਦੇ ਵੇਖੇ।
ਸੁੰਦਰੀਆਂ ਦੇ ਰੰਗਲੇ ਚੂੜੇ, ਮਿੱਟੀ ਰੁਲਦੇ ਵੇਖੇ।

ਸਿੱਕ ਤੇਰੀ ਦਾ ਸੁਰਮਾ ਜਾਣੇ, ਵਿਰਲਾ ਕੋਈ ਮਟਕਾਣਾ।
ਤੈਂਡੀ ਬੰਦਸ਼ ਕੋਈ ਨਾ ਡਿੱਠਾ, ਤੂੰ ਨਾਨਕ ਮਨ ਭਾਣਾ।

ਕਾਗੋਂ ਹੰਸ ਕਰੇ ਮੇਰਾ ਗੋਬਿੰਦ, ਸੁੱਕਾ ਕਰ ਦਏ ਹਰਿਆ।
ਮਿਹਰ ਤੇਰੀ ਨੇ ਕਿਰਪਾ ਸਾਗਰ, ਸੱਖਣਿਆਂ ਨੂੰ ਭਰਿਆ।
ਜਿਹੜਾ ਡੁੱਬਾ ਪ੍ਰੀਤ ਤੇਰੀ ਵਿਚ, ਭਵ-ਸਾਗਰ ਤੋਂ ਤਰਿਆ।
ਜਨ ਨਾਨਕ ਬਲਿ ਬਲਿ ਸਦ ਬਲਿ ਜਾਈਐ, ਤੇਰਾ ਅੰਤ ਨ ਪਾਰਾਵਰਿਆ।

ਤੇਰੇ ਦਰ ਦੇ ਸਭ ਮੰਗਤੇ ਨੇ, ਕੀ ਰਾਜਾ ਕੀ ਰਾਣਾ।
ਤੈਂਡੀ ਬੰਦਸ਼ ਕੋਈ ਨਾ ਡਿੱਠਾ, ਤੂੰ ਨਾਨਕ ਮਨ ਭਾਣਾ।

ਨਾਮ-ਪਦਾਰਥ ਬਖ਼ਸ਼ੀਂ ਮੈਨੂੰ, ਨਾਮ ਜਪਾਂ, ਸੁਖ ਪਾਵਾਂ।
ਖ਼ਾਕੀ ਪੁੱਤਲੇ ਨੂੰ ਪਰ ਲਗਣ, ਉੱਡੇ ਵਿਚ ਹਵਾਵਾਂ।
ਮਨ-ਮੰਦਰ ਤਨ ਵੇਸ ਕਲੰਦਰ, ਘਟ ਹੀ ਤੀਰਥ ਨਾਵਾਂ।
ਏਕੁ ਸਬਦੁ ਮੇਰੈ ਪ੍ਰਾਣਿ ਬਸਤੁ ਹੈ, ਬਾਹੁੜਿ ਜਨਮਿ ਨ ਆਵਾ।

ਭੁੱਲ ਜਾਵਾਂ ਮੈਂ ਬੇਸ਼ਕ ਤੈਨੂੰ, ਤੂੰ ਨਹੀਂ ਮਨੋਂ ਭੁਲਾਣਾ।
ਤੈਂਡੀ ਬੰਦਸ਼ ਕੋਈ ਨਾ ਡਿੱਠਾ, ਤੂੰ ਨਾਨਕ ਮਨ ਭਾਣਾ।

# ਸੱਚ ਦਾ ਵਪਾਰੀ

—ਕਰਤਾਰ ਸਿੰਘ 'ਬਲੱਗਣ'

'ਬਾਲਾ' ਜੱਟ, ਬਾਲੇ ਨਾਨਕ ਨਾਲ ਰਲਿਆ,
ਕੱਠਾ ਹੋ ਗਿਆ ਜੁੱਟ ਵਪਾਰੀਆਂ ਦਾ।
ਪੱਲੇ ਵੀਹ ਰੁਪਈਆਂ ਦੀ ਰਾਸ ਲੈ ਕੇ,
ਟੁਰਿਆ ਵਣਜ ਨੂੰ ਪੁੱਤਰ ਹਜ਼ਾਰੀਆਂ ਦਾ।
ਮਾਤਾ ਦਹੀਂ ਖਵਾਈ ਤੇ ਮੱਤ ਦਿੱਤੀ,
ਪਿਤਾ ਦਸਿਆ ਢੰਗ ਹੁਸ਼ਿਆਰੀਆਂ ਦਾ।
ਲੋਕਾਂ ਆਖਿਆ ਟੁਰਿਆ ਜੋ ਸੌਦਿਆਂ ਨੂੰ,
ਮੁੜ ਕੇ ਵਿਗੜਿਆ ਛੋਹਰ ਪਟਵਾਰੀਆਂ ਦਾ।

ਇਹ ਪਰ ਕਿਸੇ ਸਿਆਣੇ ਨੂੰ ਆਸ ਨਹੀਂ ਸੀ,
ਨਫ਼ਾ ਏਸ ਮੁੰਡੇ ਬੇ-ਉਮੀਦ ਲੈਣੈ।
ਕਿਹੜਾ ਜਾਣਦਾ ਸੀ, ਵੀਹਾਂ ਛਿੱਲੜਾਂ ਤੋਂ,
ਇਸ ਨੇ ਰੱਬ ਦਾ ਝੁੱਗਾ ਖ਼ਰੀਦ ਲੈਣੈ।

ਸੌਦਾ ਵੇਖ ਸੁਵੱਲੜਾ ਮਨ ਭਾਉਂਦਾ,
ਇਸ ਵਣਜਾਰੜੇ ਨੇ ਰਾਸ ਲਾ ਦਿੱਤੀ।
ਪੜਤਾ ਵੇਖਿਆ ਤੇ ਨਾ ਕੋਈ ਭਾਅ ਕੀਤਾ,
ਅੱਖਾਂ ਮੀਟ ਕੇ ਸਾਈ ਫੜਾ ਦਿੱਤੀ।
ਕੋਈ ਦੜਾ ਦਲਾਲ ਉਡੀਕਿਆ ਨਾ,
ਬਿਨਾਂ ਤੋਲਿਆਂ ਰਕਮ ਚੁਕਾ ਦਿੱਤੀ।
ਭੁੱਖਾ ਵੇਖ ਕੇ ਰੱਬ ਦੇ ਬੰਦਿਆਂ ਨੂੰ,
ਰੱਬ ਵਾਂਗਰਾਂ ਰੋਟੀ ਖੁਵਾ ਦਿੱਤੀ।

'ਬਾਲਾ' ਕੰਬਿਆ ਤੇ ਅਗੋਂ ਕਿਹਾ ਉਹਨੂੰ,
ਜਿਨਸ ਕੋਈ ਵੀ ਭੈੜ ਦੀ ਚੁੱਕਣੀ ਨਹੀਂ।
ਏਸ ਇਕੋ ਹੀ ਵਣਜ ਦੀ ਬਾਲਿਆ ਓਏ,
ਸਾਥੋਂ ਹਸ਼ਰ ਤੀਕਰ ਖੱਟੀ ਮੁਕਣੀ ਨਹੀਂ।

ਯਾਰਾ ਬਾਲਿਆ! ਸੂਝ ਤੋਂ ਕੰਮ ਲਈਏ,
ਘਰੋਂ ਆਏ ਸਾਂ ਨਫ਼ੇ ਦੀ ਲੈਅ ਉੱਤੇ।
ਜਿਥੋਂ ਸਾਫ਼ ਚਿੱਟਾ ਵਾਧਾ ਨਜ਼ਰ ਆਵੇ,
ਕਿਉਂ ਨਾ ਰਕਮ ਲਾਈਏ ਉਸੇ ਸ਼ੈਅ ਉੱਤੇ।
ਖੱਟੀ ਹੁੰਦਿਆਂ ਕੌਣ ਉਡੀਕਦਾ ਏ,
ਸੌਦੇ ਹੁੰਦੇ ਨਹੀਂ ਕਿਸੇ ਦੀ ਰੈਅ ਉੱਤੇ।
ਦੱਸ ਬਾਲਿਆ, ਅਸਾਂ ਕਮਾਉਣਾ ਕੀ,
ਰਹੀਏ ਜੇਕਰਾਂ ਪਿਤਾ ਦੇ ਭੈ ਉੱਤੇ।

ਲੱਤ ਰਹਿ ਨਹੀਂ ਸਕਦੀ ਦੂਹੀਂ ਬੇੜੀਂ,
ਸੱਚੀ ਗੱਲ ਨਹੀਂ ਮੈਥੋਂ ਲੁਕਾਣ ਹੁੰਦੀ।
ਏਸ ਪਿਤਾ ਤੋਂ ਥੱਪੜਾਂ ਖਾ ਲਵਾਂਗਾ,
ਓਸ ਪਿਤਾ ਤੋਂ ਮਾਰ ਨਹੀਂ ਖਾਣ ਹੁੰਦੀ।

ਨਕਦੋ ਨਕਦ ਸੌਦਾ ਕਰਕੇ ਮੁੜੇ ਘਰ ਨੂੰ,
ਪਾਇਆ ਫਾਹ ਨਹੀਂ ਗਲ ਉਗਰਾਹੀਆਂ ਦਾ।
ਦੌਲਤ, ਪੁੱਤ ਨਹੀਂ ਜੱਗ ਤੇ ਲੁਕੇ ਰਹਿੰਦੇ,
ਮੂੰਹ ਤੇ ਲਗੀਆਂ ਤੇਜ ਕਮਾਈਆਂ ਦਾ।
ਲੋੜਾਂ ਪਿਤਾ ਦੀਆਂ ਹੈ ਨਹੀਂ ਨਿਗਾਹ ਅੰਦਰ,
ਨਸ਼ਾ ਅੱਖੀਆਂ 'ਚ ਬੇ-ਪਰਵਾਹੀਆਂ ਦਾ।
ਜਾਪੇ ਓਸ ਦੀ ਜੁੱਤੀ ਦੀ ਧੂੜ ਵਿਚੋਂ,
ਉੱਡਦਾ ਗੰਜ ਸੱਤਾਂ ਪਾਤਸ਼ਾਹੀਆਂ ਦਾ।
'ਬਾਲੇ' ਵੇਖਿਆ, ਬਿਰਤੀ ਦੀ ਨੀਝ ਲਾ ਕੇ,
ਨਫ਼ੇਵੰਦ ਸੌਦੇ ਸੱਚਮੁੱਚ ਖਰੇ ਹੋਏ ਨੇ।
ਓਸ ਦੇ ਸਿਮਰਨੇ ਦੀ ਇਕ ਇਕ ਗੰਢ ਅੰਦਰ,
ਬੁਕ ਬੁਕ ਲਾਲ ਬਦਖ਼ਸ਼ਾਂ ਦੇ ਧਰੇ ਹੋਏ ਨੇ।

ਪਿੰਡੋਂ ਬਾਹਰ ਆ ਕੇ ਬੈਠਾ ਵਣਾਂ ਥੱਲੇ,
'ਨਾਨਕ' ਪਹੁੰਚ 'ਤਲਵੰਡੀ' ਦੀ ਜੂਹ ਅੰਦਰ।
'ਬਾਲਾ' ਗਿਆ, ਓਸ ਨੇ ਜਾ ਕੇ ਗੱਲ ਕੀਤੀ,
ਰਕਮ ਬੋੜ ਆਇਐ, ਢੱਠੇ ਖੂਹ ਅੰਦਰ।
ਗ਼ੁੱਸਾ ਬੁੱਢੇ ਦਾ, ਸੁਣ ਕੇ ਜਵਾਨ ਹੋਇਆ,
ਟੁਰਿਆ ਬਾਲ ਮਾਸੂਮਾਂ ਦੀ ਸੂਹ ਅੰਦਰ।

ਡਿੱਠਾ ਜਦੋਂ ਉਸ ਨੇ ਪੁੰਜ ਸ਼ਾਂਤੀ ਦਾ,
ਸੀਨਾ ਗਿਆ ਉਲਟਾ ਉਹਦਾ ਲੂਹ ਅੰਦਰ।

ਜਾਂਦੇ ਸਾਰ ਉਸ ਪੁੱਛੀ ਨਾ ਗੱਲ ਕੋਈ,
ਭਾਂਬੜ ਕਰੋਧ ਦੇ ਹੀ ਵਾਰਨ ਲੱਗ ਪਿਆ।
ਬਖ਼ਸ਼ਣਹਾਰ ਦਾਤਾਰ ਦੇ ਮੂੰਹ ਉੱਤੇ,
ਜਾਂਦਾ ਥੱਪੜਾਂ ਹੀ ਮਾਰਨ ਲੱਗ ਪਿਆ।

ਓਧਰ ਪਤਾ ਲੱਗਾ ਭੈਣ 'ਨਾਨਕੀ' ਨੂੰ,
ਉਹਦੀ ਵਾਟ ਉੱਤੋਂ ਮੋਤੀ ਵਾਰਦੀ ਏ।
ਭੱਜੀ ਵਾਂਗ ਸ਼ੁਦਾਈਆਂ ਦੇ, ਭਾਲ ਅੰਦਰ,
ਭੁੱਖੀ ਰੱਜ ਕੇ ਉਹਦੇ ਦੀਦਾਰ ਦੀ ਏ।
ਲੱਭਾ ਹੋਸ਼ ਗਵਾ ਕੇ ਵੀਰ ਤਾਈਂ,
ਜੱਫਾ ਓਸ ਨੂੰ ਘੁੱਟ ਕੇ ਮਾਰਦੀ ਏ।
ਕਦੇ ਓਸ ਦੇ ਅੱਥਰੂ ਪੂੰਝਦੀ ਏ,
ਓਹਦੇ ਕਪੜੇ ਕਦੀ ਸੰਵਾਰਦੀ ਏ।

ਉਹ ਨਿਰਦੋਸ਼, ਦੋਸ਼ ਬੁੱਤ ਬਣ ਕੇ ਤੇ,
ਨੀਲ ਗਲ੍ਹ ਤੇ ਇਸ ਤਰ੍ਹਾਂ ਜਾਪਦਾ ਏ।
ਜਿਵੇਂ ਖਿੜੇ ਗੁਲਾਬ ਦੇ ਫੁੱਲ ਉੱਤੇ
ਭੌਰਾ ਬੈਠ ਕੇ ਰਾਗ ਅਲਾਪਦਾ ਏ।

ਭੁੱਬਾਂ ਮਾਰ ਕੇ ਪਿਤਾ ਨੂੰ ਕਹਿਣ ਲੱਗੀ,
ਪਿਤਾ ਭੋਲਿਆ! ਕਹਿਰ ਗੁਜ਼ਾਰਿਆ ਈ।
ਇਹਦੀ ਜੁੱਤੀ ਤੋਂ ਵਾਰ ਦੇ ਰਾਸ ਏਨੀ,
ਇਹਦਾ ਪਿਆਰ ਰੁਪਈਆਂ ਤੋਂ ਵਾਰਿਆ ਈ!
ਜੂਆ ਖੇਡ ਕੇ ਕਿਤੇ ਨਹੀਂ ਹਾਰ ਆਇਆ,
ਕਿਹੜੀ ਗੱਲ ਤੇ ਹੌਸਲਾ ਹਾਰਿਆ ਈ!
ਵੀਹਾਂ ਛਿੱਲੜਾਂ ਤੋਂ ਪਿਤਾ ਭੋਲਿਆ ਵੇ,
ਮੇਰੇ ਵੀਰ ਭਗਵਾਨ ਨੂੰ ਮਾਰਿਆ ਈ!

ਜੇ ਮੈਂ ਜਾਣਦੀ, ਇਸ ਤਰ੍ਹਾਂ ਮਾਰਨਾ ਏਂ,
ਜਾਣੋਂ ਵੀਰ ਪਿਆਰੇ ਨੂੰ ਹੋੜ ਦਿੰਦੀ।
ਤੈਨੂੰ ਵੀਹ ਰੁਪਈਏ ਲਿਆ ਦਿੰਦੀ,
ਆਪਣੀ ਮੁਰਕੀ ਸੁਨਿਆਰੇ ਨੂੰ ਮੋੜ ਦਿੰਦੀ।

ਕਿਸੇ ਦੱਸਿਆ 'ਰਾਏ ਬੁਲਾਰ' ਤਾਈਂ,
ਉਸ ਭੀ ਸੁਣਦਿਆਂ ਹੋਸ਼ ਭੁਲਾ ਦਿੱਤੀ।
ਲੈ ਕੇ ਗੁੱਥੀ ਰੁਪਈਆਂ ਦੀ ਉੱਠ ਭੱਜਾ,
ਆ ਕੇ 'ਕਾਲੂ' ਦੇ ਹੱਥ ਫੜਾ ਦਿੱਤੀ।
ਲੱਗਾ ਕਹਿਣ, ਕਮਾਇਆ ਈ ਜ਼ੁਲਮ 'ਕਾਲੂ',
ਮੇਰੇ ਮੱਥੇ ਤੇ ਕਾਲਖ਼ ਈ ਲਾ ਦਿੱਤੀ।
ਮੇਰੇ ਸ਼ਹਿਰ ਵਿਚ ਰੱਬ ਨੂੰ ਮਾਰਿਆ ਈ,
ਮੇਰੀ ਜਾਗੀ ਤਕਦੀਰ ਸੁਆ ਦਿੱਤੀ।
ਪਿਆ ਸੌਦੇ ਦੀ ਘਾਟ ਤੋਂ ਝੂਰਨਾ ਏਂ,
'ਕਾਲੂ' ਵੇਖ ਲਈਂ ਜਗਤ ਗੁਆਹ ਮੇਰਾ।
ਏਸੇ 'ਸੌਦੇ' ਦੀ ਬਰਕਤ ਦੇ ਨਾਲ ਰਹਿਸੀ,
ਦੁਨੀਆਂ ਵਿਚ 'ਨਾਨਕ' ਬਾਦਸ਼ਾਹ ਮੇਰਾ।

# ਖਰਾ ਸੌਦਾ

—ਦੀਵਾਨ ਸਿੰਘ 'ਮਹਿਰਮ'

ਸੁਣੋ ਸੰਤ ਜੀ, ਸੁਣੋ ਸਾਧ ਜੀ, ਖੋਲ੍ਹੋ ਅੱਖੀਆਂ ਖੋਲ੍ਹੋ।
ਤੋੜੋ ਤਾੜੀ, ਵਰਤ ਉਤਾਰੋ, ਅੰਨ ਖਾਵੋ, ਕੁਝ ਬੋਲੋ।

ਅੰਨ-ਜਲ ਨਾਲ ਹੀ ਜ਼ਿੰਦਗੀ ਪਲਦੀ, ਅੰਨ ਬਿਨਾਂ ਮਨ ਦੁਖੀਆ।
ਮਨ ਭਾਉਂਦਾ, ਲੁੜੀਂਦਾ ਅੰਨ-ਜਲ, ਕਰਦਾ ਸਭ ਨੂੰ ਸੁਖੀਆ।

ਅੰਨ, ਜਲ, ਬਸਤਰ ਮੰਗਦੀ ਕਾਇਆ, ਕੀ ਗਿਰਹੀ, ਕੀ ਤਿਆਗੀ।
ਆਪਣੀ ਦੇਹ ਦਾ ਪਾਲਣ ਪੋਸ਼ਣ ਕਰਨਾ ਮੱਤ ਸੁਭਾਗੀ।

ਜਿਸ ਪਰਮੇਸ਼ਰ ਦੇ ਸਿਮਰਨ ਵਿਚ ਸੁਰਤੀ ਪਏ ਲਗਾਵੋ।
ਭੁੱਖਿਆਂ ਭਗਤੀ ਮੂਲ ਨਾ ਉਸਦੀ, ਜੇ ਲੱਖ ਯਤਨ ਕਮਾਵੋ।

ਖੋਲ੍ਹੋ ਅੱਖਾਂ, ਮਨ-ਹੱਠ ਛੱਡੋ, ਘੋਰ ਤਪੱਸਿਆ ਤਿਆਗੋ।
ਸਹਿਜ-ਸੁਭਾ ਵਿਚ, ਰੰਗ-ਰਸ ਮਾਣੋ, ਜੀਵਨ ਪਦ ਵਿਚ ਜਾਗੋ।

ਮੈਂ ਘਰ ਤੋਂ ਟੁਰਿਆ ਸਾਂ ਸੰਤੋ, ਸੌਦਾ ਖਰਾ ਕਮਾਵਣ।
ਵੇਖ ਤੁਹਾਨੂੰ ਭੁੱਖਿਆਂ ਮੇਰਾ, ਚਿੱਤ ਲੱਗਾ ਘਬਰਾਵਣ।

ਮੈਂ ਉਸ ਰੱਬ ਦੇ ਨਾਂ ਦਾ ਲੰਗਰ, ਖ਼ਾਤਰ ਤੁਸਾਂ ਲਿਆਇਆ।
ਜਿਸ ਦੀ ਭਗਤੀ ਦੇ ਵਿਚ ਬਹਿ ਕੇ, ਤੁਸਾਂ ਇਹ ਯੋਗ ਕਮਾਇਆ।

ਭੁੱਖਿਆਂ ਰਹਿ ਕੇ ਭੁੱਖ ਨਹੀਂ ਮਿਟਦੀ, ਖਾਣਾ ਅਤੀ ਜ਼ਰੂਰੀ।
ਚੁੱਪ ਰਹਿ ਕੇ ਮਨ ਚੁੱਪ ਨਹੀਂ ਹੁੰਦੇ, ਇਹ ਤਪੱਸਿਆ ਊਰੀ।

ਅੰਨ ਖਾਓ, ਜਲ ਪੀਓ ਰਜ ਕੇ, ਬਸਤਰ ਸਵੱਛ ਹੰਡਾਵੋ।
ਰਾਤ ਦਿਨੇ ਘਾਲਾਂ ਹੀ ਘਾਲਾਂ, ਕਰ ਕਰ ਪ੍ਰਭੂ ਧਿਆਵੋ।

ਨਾਮ ਜਪੋ ਤੇ ਕਿਰਤ ਕਮਾਵੋ, ਔਗਣ ਵਿਹਲ ਬੇਕਾਰੀ।
ਤਨ ਮਨ ਲਾਏ ਮੁਸ਼ੱਕਤ ਵਿਚ ਜੋ, ਉਹ ਕਾਮਲ ਸੰਸਾਰੀ।

ਕੀ ਉਹ ਭਗਤੀ, ਕੀ ਉਹ ਸਿਮਰਨ, ਜੋ ਕਾਇਆਂ ਨੂੰ ਗਾਲੇ।
ਸੱਤ ਪੁਰਖ, ਉਹ ਬ੍ਰਹਮ-ਗਿਆਨੀ, ਜੋ ਕਾਇਆਂ ਨੂੰ ਪਾਲੇ।

ਪਾਲ ਪੋਸ ਕਰ ਦੇਹ ਨਿਰੋਈ, ਪਰਉਪਕਾਰ ਕਮਾਵੇ।
ਐਸੇ ਮਹਾਂਪੁਰਖ ਨੂੰ ਦੁਨੀਆਂ ਹਿਰਦੇ ਵਿਚ ਵਸਾਵੇ।

ਮੈਂ ਉਸ ਸੰਤ ਤੋਂ ਸੱਦਕੇ ਜਾਵਾਂ, ਜੋ ਸੇਵਾ ਅਪਣਾਵੇ।
ਰੱਬ ਦੀ ਖ਼ਲਕਤ ਦੇ ਦੁਖਾਂ ਤੋਂ, ਜਿੰਦੜੀ ਘੋਲ ਘੁਮਾਵੇ।

ਉਠੋ, ਛੱਡੋ, ਆਸਣ ਬਾਸਣ, ਮਨ-ਹਠ ਜੋਗ ਤਿਆਗੋ।
ਆਪਣੀ ਮੁਕਤੀ ਦਾ ਸਹਿਸਾ ਛੱਡ, ਮੁਕਤ ਦੇਸ਼ ਲਈ ਜਾਗੋ।

ਨੇਕੀ ਇਕ ਥਾਂ ਕਿਉਂ ਇਕੱਠੀ, ਖਿਲਰੋ ਕੋਨੇ ਕੋਨੇ।
ਮੇਰੇ ਕੰਨਾਂ ਦੇ ਵਿਚ ਪੈ ਰਹੇ, ਚਹੁੰ-ਕੁੰਟਾਂ ਤੋਂ ਰੋਣੇ।

ਸਾਧ ਬਣੋ, ਜੀਵਨ ਨੂੰ ਸੋਧੋ, ਸੁਖੀ ਕਰੋ ਸਭ ਬੰਦੇ।
ਕਿਰਤ ਵਿਰਤ ਦੀ ਪਿਰਤ ਚਲਾਵੋ, ਉੱਤਮ-ਜੀਵਨ ਧੰਧੇ।

ਮੈਂ ਅੱਜ ਸੱਚਾ ਸੌਦਾ ਕੀਤਾ, ਇਸ ਤੋਂ ਖਰਾ ਨ ਕੋਈ।
ਮੇਰੇ ਇਸ ਸੌਦੇ ਦੀ ਜੱਗ 'ਤੇ ਖਿਲਰੇਗੀ ਖ਼ੁਸ਼ਬੋਈ।

ਮੈਂ ਇਕ ਐਸਾ ਪੰਥ ਚਲਾਉਣਾ, ਜਿਸ ਦੇ ਸਾਧ ਨਿਆਰੇ।
ਸੇਵਾ, ਸਿਮਰਨ ਅਤੇ ਮੁਸ਼ੱਕਤ, ਦੇ ਹੋਸਣ ਵਣਜਾਰੇ।

ਹੋ ਸਕਦੈ ਮੇਰੇ ਇਸ ਸੌਦੇ ਨੂੰ, ਖਰਾ ਨਾ ਕੋਈ ਪਛਾਣੇ।
ਮੋਹ-ਮਾਇਆ ਦੇ ਲਾਲਚ ਵਿਚ, ਸਿਆਣੇ ਬਣਨ ਅੰਞਾਣੇ।

ਲੱਖ ਲੋਕੀਂ ਮੈਨੂੰ ਕਹਿਣ ਕੁਰਾਹੀਆ, ਸਮਝਣ ਪਏ ਦੀਵਾਨਾ।
ਸਿਰਜਣ-ਹਾਰ ਦੇ ਭਾਣੇ ਦਾ ਮੈਂ, ਵੰਡ ਰਿਹਾਂ ਪੈਮਾਨਾ।

ਹੋ ਸਕਦੈ, ਮੇਰਾ ਪਿਤਾਂ ਕਰੋਪੀ, ਕਰ ਝਿੜਕੇ, ਜਾਂ ਮਾਰੇ।
ਖ਼ੁਸ਼ ਹਾਂ, ਕਿ ਭੁੱਖਿਆਂ ਇਨਸਾਨਾਂ, ਦੇ ਮੈਂ ਸੀਨੇ ਠਾਰੇ।

ਮੈਂ ਆਪਣੀ ਦ੍ਰਿਸ਼ਟੀ ਦਾ ਚੱਕਰ, ਸ੍ਰਿਸ਼ਟੀ ਉੱਤੇ ਚਲਾਉਣਾ।
ਮੈਂ 'ਸਰਬੱਤ ਦੇ ਭਲੇ' ਦਾ 'ਮਹਿਰਮ', ਹੈ ਸੰਦੇਸ਼ ਸੁਣਾਉਣਾ।

## ਦਸਮੇਸ਼, ਗੁਰੂ ਨਾਨਕ

—ਹਜ਼ਾਰਾ ਸਿੰਘ 'ਮੁਸ਼ਤਾਕ'

ਭੋਜਨ ਛੱਤੀ ਪ੍ਰਕਾਰ ਦੇ ਨਹੀਂ ਖਾਣੇ,
ਮੈਂ ਹਾਂ ਖਾਂਦਾ ਗ਼ਰੀਬਾਂ ਦਾ ਗ਼ਮ ਭਾਗੋ।
ਭਰਦਾ ਰਵ੍ਹਾਂਗਾ ਦਮ ਬੇ-ਦੋਸ਼ਿਆਂ ਦਾ,
ਮੇਰੇ ਦਮ ਅੰਦਰ, ਜਦ ਤਕ ਦਮ ਭਾਗੋ।
ਅੱਖਾਂ ਹੁੰਦਿਆਂ ਨਜ਼ਰ ਨਾ ਆਏ ਤੈਨੂੰ,
ਲੱਖਾਂ ਨੈਣ ਵਗਦੇ ਛਮਾ ਛਮ ਭਾਗੋ।
ਇਹ ਗ਼ਲੀਚੇ ਨਹੀਂ, ਭੋਲਿਆ ਭੁੱਲਦਾ ਏਂ,
ਇਹ ਤੂੰ ਲੋਕਾਂ ਦਾ ਲਾਹਿਆ ਏ ਚੰਮ ਭਾਗੋ।

ਭਗਤ ਰੁੱਖਾਂ ਦੀ ਛਿੱਲ ਵੀ ਨਹੀਂ ਲਾਹੁੰਦੇ,
ਪਰ ਤੂੰ ਬੰਦਿਆਂ ਦੀ ਲਾਹੁੰਦਾ ਏਂ ਛਿਲ ਮਲਿਕਾ।
ਤੂੰ ਗ਼ਰੀਬਾਂ ਦੀ ਚਰਬੀ ਦਾ ਘਿਉ ਪਾ ਕੇ,
ਤੜਕੇਂ ਦੁਖੀ ਮਜ਼ਲੂਮਾਂ ਦੇ ਦਿਲ ਮਲਿਕਾ।

'ਲਾਲੋ' ਆਪਣੇ ਮਨ ਨੂੰ ਮਾਰਿਆ ਏ,
ਪਰ ਤੂੰ ਦੁਖੀ ਮਜ਼ਲੂਮਾਂ ਨੂੰ ਮਾਰਦਾ ਏਂ।
'ਲਾਲੋ' ਲੋਕਾਂ ਦੇ ਕੋਠੇ ਉਸਾਰਦਾ ਏ,
ਪਰ ਤੂੰ ਕਿਬਰ ਦੇ ਮਹਿਲ ਉਸਾਰਦਾ ਏਂ।
'ਲਾਲੋ' ਹਾਰ ਕੇ ਬਾਜ਼ੀਆਂ ਜਿੱਤਦਾ ਏ,
ਪਰ ਤੂੰ ਜਿੱਤ ਕੇ ਬਾਜ਼ੀਆਂ ਹਾਰਦਾ ਏਂ।
'ਲਾਲੋ' ਰੱਬ ਦਾ ਸ਼ੁਕਰ ਗੁਜ਼ਾਰਦਾ ਏ,
ਪਰ ਤੂੰ ਜੀਆਂ ਤੇ ਕਹਿਰ ਗੁਜ਼ਾਰਦਾ ਏਂ।

ਨਾ ਕੋਈ ਤਖ਼ਤ ਰਹਿਣਾ, ਨਾ ਕੋਈ ਤਾਜ ਰਹਿਣਾ,
ਰਹਿਣਾ ਸਮਾਂ ਨਹੀਂ ਲੁੱਟਾਂ ਤੇ ਧਾੜਿਆਂ ਦਾ।

ਬਣਨਾ ਤਾਜ, ਮਜ਼ਦੂਰ ਦੀ ਟੋਕਰੀ ਨੇ,
ਖੁਰਾ ਖੋਜ ਮਿਟ ਜਾਣਾ ਰਜਵਾੜਿਆਂ ਦਾ।

ਦੁਖੀ ਕਿਰਤੀ ਦੇ ਹੱਥਾਂ 'ਚੋਂ ਵੇਖ ਛਾਲੇ,
ਵੇਖ ਛਾਲਿਆਂ ਵਿਚ ਤੂਫ਼ਾਨ ਮਲਿਕਾ।
ਡੱਕੀ ਫਿਰਦੇ ਨੇ ਸੀਨਿਆਂ ਵਿਚ ਕਿਰਤੀ,
ਛਿੱਥੇ ਪਏ ਹੋਏ ਦਿਲੀ ਅਰਮਾਨ ਮਲਿਕਾ।
ਪੈਰ ਪੈਰ ਤੇ ਖ਼ੂਨੀ ਕਿਆਮਤਾਂ ਦੇ,
ਬਣਦੇ ਪਏ ਨੇ ਲੱਖਾਂ ਸਾਮਾਨ ਮਲਿਕਾ।
ਹੇਠੀ ਵੇਖ ਕੇ ਰੱਬ ਦੇ ਪੁੱਤਰਾਂ ਦੀ,
ਕੰਬਦੇ ਪਏ ਨੇ ਜ਼ਿਮੀਂ ਅਸਮਾਨ ਮਲਿਕਾ।

ਜੇ ਮਜ਼ਦੂਰ ਦਾ ਸਬਰ ਬੇ-ਤਾਬ ਹੋਇਆ,
ਇਹਦੀ ਤਾਬ ਨੂੰ ਕਿਸੇ ਨਹੀਂ ਰੋਕ ਸਕਣਾ।
ਚਾਲ ਸਮੇਂ ਦੀ ਠੱਲ੍ਹੀ ਨਹੀਂ ਜਾ ਸਕਣੀ,
ਇਨਕਲਾਬ ਨੂੰ ਕਿਸੇ ਨਹੀਂ ਰੋਕ ਸਕਣਾ।

ਸੱਤ ਧਰਮ ਪ੍ਰਚਾਰਨ ਲਈ ਜੱਗ ਅੰਦਰ,
ਜਿੰਨੀ ਵਾਰ ਆਉਣਾ ਪਿਆ, ਆਵਾਂਗਾ ਮੈਂ।
ਸੜਦੇ ਹਿਰਦਿਆਂ ਨੂੰ ਠੰਡਾ ਕਰਨ ਖ਼ਾਤਰ,
ਤੱਤੀ ਤਵੀ ਤੇ ਵੀ ਆਸਣ ਲਾਵਾਂਗਾ ਮੈਂ।
ਦੌਲਤ ਵੰਡਾਂਗਾ, ਸ਼ਕਤੀ ਤੇ ਸ਼ਾਂਤੀ ਦੀ,
'ਮੀਰੀ' 'ਪੀਰੀ' ਦੀਆਂ ਤੇਗਾਂ ਲਟਕਾਵਾਂਗਾ ਮੈਂ।
ਖ਼ੂਨਣ 'ਦਿੱਲੀ' ਦੇ 'ਚਾਂਦਨੀ ਚੌਕ' ਅੰਦਰ,
ਸੀਸ ਤੇਗ਼ ਦੀ ਭੇਟ ਚੜ੍ਹਾਵਾਂਗਾ ਮੈਂ।

ਛੱਡ ਦਿਆਂਗਾ ਕਿਲ੍ਹਾ 'ਆਨੰਦਪੁਰ' ਦਾ,
ਐਪਰ ਕੰਧਾਂ ਵਿਚ ਲਾਲ ਚਿਣਵਾਵਾਂਗਾ ਮੈਂ।
ਬਿਨਾਂ ਕਫ਼ਨ ਦੇ ਰੁਲਣਗੇ ਪੁੱਤ ਮੇਰੇ,
ਪਰਦੇ ਸੱਚ ਦੇ, ਧਰਮ ਤੇ ਪਾਵਾਂਗਾ ਮੈਂ।

ਆਪਣੀ ਅੱਖਾਂ ਦੇ ਤਾਰੇ ਮਿਟਾ ਸਕਨਾਂ,
ਲੱਖਾਂ ਨੈਣ ਬੇ-ਨੂਰ ਨਹੀਂ ਵੇਖ ਸਕਦਾ।
ਆਪਣਾ ਬੰਸ ਤੇ 'ਸਰਸਾ' ਵਿਚ ਰੋੜ੍ਹ ਸਕਨਾਂ,
ਡੁੱਬਦੇ ਪੂਰਾਂ ਦੇ ਪੂਰ ਨਹੀਂ ਵੇਖ ਸਕਦਾ।

ਸੋਹਲ ਫੁੱਲਾਂ ਜਿਹੇ ਪੁੱਤਰ ਕੁਹਾ ਸਕਨਾਂ,
ਝੜਦਾ ਫੁੱਲਾਂ ਦਾ ਬੂਰ ਨਹੀਂ ਵੇਖ ਸਕਦਾ।
'ਮਾਛੀਵਾੜੇ' ਵਿਚ ਭੁੱਖਾ ਤਾਂ ਰਹਿ ਸਕਨਾਂ,
ਪਰ ਮੈਂ ਭੁੱਖਾ ਮਜ਼ਦੂਰ ਨਹੀਂ ਵੇਖ ਸਕਦਾ।

ਮਲਿਕਾ! ਵੇਖ ਕੇ ਲੁੱਟ ਖਸੁੱਟ ਤੇਰੀ,
ਬਾਈਕਾਟ ਕੀਤਾ ਸਾਰੇ ਜੱਗ ਦਾ ਏ।
ਮੈਨੂੰ ਕੋਧਰੇ ਦੀ ਰੋਟੀ ਭਾਂਵਦੀ ਏ,
ਸੱਥਰ ਯਾਰੜੇ ਦਾ ਚੰਗਾ ਲੱਗਦਾ ਏ।

# ਗੁਰੂ ਨਾਨਕ ਦੇਵ 'ਮਕਤਬ' ਵਿਚ

(ਇਲਾਕਾ 'ਬਾਰ' ਦੀ ਬੋਲੀ ਵਿਚ)

—ਰਾਮ ਨਰੈਣ ਸਿੰਘ 'ਦਰਦੀ'

ਤ੍ਰਿਹੋਂ ਵਰ੍ਹਿਆਂ ਦਾ ਹੋਇਆ ਹਈ ਨਾਨਕ
ਤਾਂ ਕਦਮ ਰਖੇਂਦਾ ਏ ਚੁਖ ਟਿਕਾ ਕੇ।
ਚੌਂਹ ਵਰ੍ਹਿਆਂ ਦਾ ਪੁੰਨਾ ਏਂ, ਜੈਹਿੰ ਦਿਹਾੜੇ
ਤਾਂ ਛੂਹਰ ਆਉਂਦੇ ਸੂ ਹੁਮ ਹੁਮਾ ਕੇ।
ਪੰਜਵੇਂ ਵਰ੍ਹੇ ਵਿਚ ਅਪੜਿਆ ਜੈਹਿੰ ਦਿਹਿੰ,
ਤਾਂ ਮਾਹਤਾ 'ਕਾਲੂ' ਅਖੇਂਦਾ ਏ ਇੰਞ ਅਲਾਅ ਕੇ :
ਇਸ ਛੂਹਰ ਨੂੰ ਕਿਦਾਈਂ ਪੜ੍ਹਨੇ ਚਾ ਘੱਤੀਏ,
ਕਹੀਂ ਦਿਹਾੜੇ ਰੋਟੀ ਜੋਗਾ ਹੋ ਜਾਸੀਆ ਜਾ ਕੇ।

ਧੰਮੀ ਵੇਲੇ ਉੱਠੀ ਕੇ ਅੰਮਾਂ ਨੇ ਚਾ ਨਵ੍ਹਾਇਆ ਏ,
ਗੋਲ ਘੱਤਿਆ ਸੂ ਚੋਲਾ ਤੇ ਸਿਰ ਪਗੜੀ ਚਾ ਬੱਧੀ ਸੂ ਫਬਾ ਕੇ।
ਹਿੱਕ ਹੱਥ ਫੱਧ ਲਈ ਹੈਸੂੰ ਲਿਖਣ ਮਸਵਾਣੀ,
ਤੇ ਦੂਏ ਹੱਥ ਫੱਟੀ ਤੁਰ ਪਿਆ ਹਈ ਚਾ ਕੇ।
ਮਾਹਤਾ ਆਹੰਦਾ ਏਡੀ ਤਾਵਲ ਨਾ ਕਰ ਤੂੰ,
ਮੈਂ ਆਪ ਆਉਸਾਂ ਤੈਨੂੰ ਤੋੜ ਅਪੜਾ ਕੇ।
ਉਹ ਬਾਪੂ ਬਾਂਹ ਨੱਪੀ ਲਈ ਵੈਂਦਾ ਹਈ ਅੱਲਾ ਦੇ ਨੂਰ ਦੀ,
ਜਿਧਰੂੰ ਚੰਦ ਵੀ ਲੰਘਦਾ ਹਈ ਸ਼ਰਮਾ ਕੇ।

ਮਾਹਤੇ ਜਾਹ ਰੱਖੀ ਏ ਸ਼ੀਰਣੀ ਅੱਗੇ ਮੁੱਲਾਂ ਦੇ,
ਨਾਲੇ ਹਿੱਕ ਛਿਲੜ ਚਾ ਰੱਖਿਆ ਸੂੰ ਉਤੇ ਟਿਕਾ ਕੇ।
ਤੇਰਾ ਜੀਅ ਹੋਰ ਚੋਖਾ ਰਾਜ਼ੀ ਕਰੇਸਾਂ ਮੀਆਂ,
ਜੈਹਿੰ ਦਿਹਿੰ ਬਾਲ ਘਲਿਆ ਤੂੰ ਮੇਰਾ ਪੜ੍ਹਾ ਕੇ।
ਮੁੱਲਾਂ ਘੱਤੀ ਵਿਹੰਦਾ ਏ ਛੂਹਰ ਦੇ ਮੂਹੇ ਵੰਨੇ
ਝਾਲ ਨਾ ਝਲੀਂਦੀ ਸੂੰ, ਤੇ ਅਖੇਂਦਾ ਏ ਇੰਜ ਅਲਾ ਕੇ

ਤੂੰ ਕਿਹਾ ਫਿਕਰ ਪਿਆ ਕਰੇਨਾ ਏਂ ਮਾਹਤਾ 'ਕਾਲੂ'
ਮੈਂ ਬਾਲ ਤੇਰਾ ਪੜ੍ਹਾਉਸਾਂ ਨਾਲ ਹੁੱਬ ਦੇ, ਕੋਲ ਬਹਾ ਕੇ।

ਹੁਣ ਮੁੱਲਾਂ ਹਭਦੂੰ ਪੌਂਦ ਚਾ ਲਿਖਿਆ ਹਈ 'ਅਲਫ',
ਕਾਨੀ 'ਨਾਨਕ' ਦੇ ਆਪ ਉਸ ਹੱਥ ਫੜਾ ਕੇ।
'ਬੇ' ਲਿਖਣ ਤੋਂ ਨਾਬਰ ਹੋ ਖਲਾ ਹਈ 'ਨਾਨਕ',
ਆਹੰਦਾ, ਪਹਿਲੋਂ ਮੈਣਾ 'ਅਲਫ' ਦਾ ਦੱਸ, ਸਮਝਾ ਕੇ।
ਮੁੱਲਾਂ ਆਹੰਦਾ, ਹਿੱਕੋ 'ਅਲਫ' ਦਾ ਤਾਂ ਕੁਝ ਨਹੀਓਂ ਬਣਦਾ,
ਮੈਣਾ ਬਣਸੀਆ ਕੁਝ ਨਾਲ ਰਲਾਅ ਕੇ।
'ਨਾਨਕ' ਆਹੰਦਾ, ਹਿੱਕੋ 'ਅਲਫ' ਦਾ ਮੈਣਾ ਹਿੱਕ ਅੱਲਾ ਹਈ,
ਜੈਹਿੰ ਖ਼ਲਕਤ ਰੱਖੀ ਹਈ ਆਪ ਬਣਾ ਕੇ।
ਓਸੇ ਹਿੱਕੋ ਦਾ ਪੱਲੂ ਫੱਧੀ ਰਖੀਏ ਮੀਆਂ,
ਤਾਂ ਸੱਤੇ ਖ਼ੈਰੀਂ ਕਦਮ ਚੁੰਮੇਂਦੀਆਂ ਨੀ, ਆ ਕੇ।
ਤੇ ਜੈਹਿੰ ਕਹੀਂ ਉਸ ਹਿੱਕੋ ਨੂੰ ਕੰਡ ਚਾ ਦਿੱਤੀ ਏ,
ਤਾਂ ਲੱਖਾਂ ਬਲਾਈਂ ਘੇਰਾ ਚਾ ਘੱਤਦੀਆਂ ਨੀ, ਆ ਕੇ।

ਸੁਣਦੇ ਸਾਰ ਹੈਰਾਨ ਹੋ ਖਲਾ ਏ ਤਦਨ ਮੁੱਲਾਂ,
ਆਹੰਦਾ, ਡਾਹਢਾ ਘੁੱਥਾ ਹਾਂ, ਮੈਂ ਸ਼ਾਗਿਰਦ ਬਣਾ ਕੇ।
ਦੀਗਰ ਵੇਲੇ ਬਾਂਹ ਚਾ ਫੱਧੀ ਸੂ 'ਨਾਨਕ' ਦੀ
ਤੇ ਵੜਿਆ ਵੰਞ ਵਿਹੜੇ ਪਟਵਾਰੀ ਦੇ ਜਾ ਕੇ।
ਆਹੰਦਾ, 'ਮਾਹਤਾ! ਮੈਂ 'ਦਰਦੀ' ਰੰਗੇ ਲੱਖਾਂ ਪੜ੍ਹਾਏ ਹੈ ਨੀ
ਤੈਧੂੰ ਕਿਹੜੀ ਘੁੱਥੀ ਏ, ਜੋ ਦਸਾਹੂੰ ਸੁਣਾ ਕੇ।
ਪਰ ਤੇਰੇ ਛੂਹਰ ਤਾਂ ਮੈਨੂੰ ਹੈਰਤ ਚਾ ਘੱਤੀ ਏ,
ਉਹ ਤਾਂ ਗੱਲ ਕਰੇਂਦਾ ਹਈ, ਕੋਈ ਅਗੰਮੀ ਬਣਾ ਕੇ।
ਮੈਧਰੂੰ ਨਹੀਂ ਊਂ ਪੜ੍ਹਾਇਆ ਵੈਂਦਾ ਤੇਰਾ ਛੂਹਰ ਮਹਿਤਾ!
ਉਹਨੂੰ ਤਾਂ ਅੱਲਾ ਨੇ ਕਿਦਾਊਂ ਘੱਲਿਆ ਹਈ, ਆਪ ਪੜ੍ਹਾ ਕੇ।

(ਪੁਸਤਕ *'ਰਾਵੀ ਦਾ ਦੇਸ, ਰਾਵੀ ਦਾ ਸਾਂਈ'* ਚੀ ਲੰਮੇਰੀ ਕਵਿਤਾ ਦਾ ਇਕ ਕਾਂਡ)

# ਮੁੜ ਧਰਮ ਪੰਖ ਲਾ ਉਡਿਆ

—ਹਜ਼ਾਰਾ ਸਿੰਘ 'ਗੁਰਦਾਸਪੁਰੀ'

ਰਾਹੀਆ ! ਰਾਹ ਰਾਹ ਜਾਂਦਿਆ, ਮੇਰੀ ਸੁਣ ਜਾ ਗੱਲ ਜ਼ਰੂਰ।
ਜੇ ਤੂੰ ਚਲਿਆਂ ਉਹਦੇ ਦੇਸ ਨੂੰ, ਜਿਹੜਾ ਨੇੜੇ ਵੀ ਤੇ ਦੂਰ।
ਜਿਥੇ ਖਿੜ ਖਿੜ ਹੱਸਦੀਆਂ ਰਹਿਮਤਾਂ, ਜਿਥੇ ਸੀਤਲਤਾ ਦੀ ਭੂਰ।
ਜਿਥੇ ਨਾਮ ਖ਼ੁਮਾਰੀਆਂ ਚੜ੍ਹਦੀਆਂ, ਜਿਥੇ ਚੜ੍ਹਦੇ ਪ੍ਰੇਮ ਸਰੂਰ।
ਓਥੇ ਨਾਨਕ ਮੇਰਾ ਵੱਸਦਾ, ਉਹ ਨਾਨਕ ਰੱਬੀ ਨੂਰ।
ਉਹਨੂੰ ਆਖੀਂ ਜਾ ਕੇ ਰਾਹੀਆ, ਮੇਰੀ ਐਨੀ ਗੱਲ ਜ਼ਰੂਰ।
ਤੁਸੀਂ ਆ ਗਏ ਜਦ ਦੇ ਛੱਡ ਕੇ, ਸੱਚਖੰਡ ਦੇ ਵਿਚ ਹਜ਼ੂਰ।
ਤੇਰੀ ਦੁਨੀਆਂ ਕਮਲੀ ਹੋ ਗਈ, ਮੁੜ ਖਹਿ ਖਹਿ ਹੋ ਗਈ ਚੂਰ।
ਮੁੜ 'ਕੌਡੇ' ਰਾਖ਼ਸ਼ ਜੰਮ ਪਏ, ਮੁੜ 'ਸੱਜਣ' ਹੋਏ ਮਸ਼ਹੂਰ।
ਮੁੜ ਧਰਮ ਪੰਖ ਲਾ ਉਡਿਆ, ਮੁੜ ਕੂੜ ਹੋਇਆ ਮਨਜ਼ੂਰ।
ਮੁੜ ਜੰਮ ਪਏ ਲੱਖਾਂ 'ਭੂਮੀਏ', ਮੁੜ ਟੁੱਟਣ ਕਹਿਰ ਕਹਿਲੂਰ।
ਮੁੜ 'ਭਾਗੋ' ਰੱਤ ਨਚੋੜਦੇ, ਉਹ ਬੇਦੋਸ਼ਾਂ ਨੂੰ ਘੂਰ।
ਮੁੜ ਘਰ ਘਰ ਵੱਸੀਆਂ ਰਿੱਕਤਾਂ, ਮੁੜ ਭਖਦੇ ਪਾਪ ਤੰਦੂਰ।
ਮੁੜ ਚੋਰ ਉਚੱਕੇ ਚੌਧਰੀ, ਮੁੜ ਬੱਝਣ ਬੇ-ਕਸੂਰ।
ਮੁੜ 'ਬਾਬਰ' ਕਰਨ ਬੇ-ਪਤੀਆਂ, ਪਾਉਂਦੇ ਫਿਰਨ ਫਤੂਰ।
ਬਾਬਾ ਜਿਨ ਸਿਰ ਸੋਹਨਿ ਪਟੀਆਂ, ਅਤੇ ਮਾਂਗੀ ਪਏ ਸੰਧੂਰ।
ਸੋ ਸਿਰ ਕਾਤੀ ਮੁਨੀਅਨ, ਗਲ ਵਿਚ ਆਵੇ ਧੂੜ।
ਮੁੜ ਕੂੜ ਅਮਾਵਸ ਛਾ ਗਈ, ਮੁੜ ਸੱਚ ਹੋਇਆ ਕਾਫ਼ੂਰ।
ਮੁੜ ਹੱਕ ਪਰਾਇਆ ਖਾਂਵਦੇ, ਜੋ ਉਸ ਗਾਇ, ਉਸ ਸੂਰ।
ਮੁੜ ਆ ਗਈਆਂ ਓਹੋ ਸਾਕੀਆਂ, ਮੁੜ ਭਰ ਭਰ ਡੁੱਬਣ ਪੂਰ।
ਮੁੜ ਸਾਧ ਪਖੰਡੀ ਜੰਮ ਪਏ, ਵਲੀਂ ਛਲੀਂ ਭਰਪੂਰ।
ਭੁੱਖਾਂ ਖਾਧੀ ਦੁਨੀਆਂ, ਹਰ ਗੱਲੋਂ ਮਜਬੂਰ।
ਕੋਈ 'ਲਾਲੋ' ਨਜ਼ਰ ਨਾ ਆਂਵਦਾ, ਤੇਰਾ ਜਿਸ ਵਿਚ ਹੋਏ ਜ਼ਹੂਰ।

ਮੁੜ ਬਗ਼ਲੀਂ ਛੁਰੀਆਂ ਤਿੱਖੀਆਂ, ਇਹ ਭਗਤਾਂ ਦੇ ਦਸਤੂਰ।
ਮੁੜ ਅੱਗਾਂ ਲੱਗੀਆਂ ਜੱਗ ਨੂੰ, ਤੁਰ ਗਿਆ ਸਬਰ ਸਬੂਰ।
ਜੇ ਤੂੰ ਨਾ ਆਵੇਂ ਇਸ ਵੇਲੇ, ਮੇਰੇ ਸੱਚੇ ਸਾਂਈਂ ਹਜ਼ੂਰ।
ਤੇਰੀ ਦੁਨੀਆਂ ਖਹਿ ਖਹਿ ਜਲ ਜਾਊ, ਇਹ ਬਾਂਸਾਂ ਵਾਂਗ ਜ਼ਰੂਰ।

## ਫ਼ਰਿਆਦ

—ਬਿਸ਼ਨ ਸਿੰਘ 'ਉਪਾਸ਼ਕ'

ਲੋਕ ਤੈਨੂੰ ਕਹਿਣ ਸੋਮਾ ਪਿਆਰ ਦਾ।
ਮੇਰੇ ਭਾਣੇ ਰੂਪ ਹੈ ਕਰਤਾਰ ਦਾ।

ਤੇਰੇ ਚਰਨਾਂ ਨਾਲ ਜਿਹੜਾ ਛੋਹ ਗਿਆ।
ਖ਼ਾਕ ਦਾ ਜ਼ੱਰਾ ਉਹ ਪਾਰਸ ਹੋ ਗਿਆ।

ਤੇਰੀ ਪਲਕਾਂ ਤੇ ਫ਼ਕੀਰੀ ਝੂੱਲ ਰਹੀ।
ਤੇ ਖੜਾਵਾਂ ਵਿਚ ਅਮੀਰੀ ਰੁਲ ਰਹੀ।

ਨਾਮ ਤੇਰੇ ਦਾ ਜਦੋਂ ਚੜ੍ਹਦਾ ਏ ਰੰਗ।
ਪ੍ਰੀਤ ਦੀ ਰਗ 'ਚੋਂ ਉਠਦੀ ਏ ਤਰੰਗ।

ਹੱਕ ਤੇਰੇ ਦਾ ਅਜੇ ਮੱਕੇ ਜ਼ਹੂਰ।
ਯਾਦ ਤੇਰੀ ਨਾਲ ਹੈ ਆਲਿਮ 'ਚ ਨੂਰ।

ਤੂੰ ਸਮੁੰਦਰ ਨਾਮ ਦਾ ਅਥ੍ਹੰਮ ਅਪਾਰ।
ਸ਼ੀਲਤਾ, ਮਾਨੁੱਖਤਾ ਦਾ ਇਕ ਭੰਡਾਰ।

ਤੂੰ ਉਜਾਲਾ ਪ੍ਰੀਤਮਾ, ਪਾਪੀ ਬਸ਼ਰ।
ਭੁੱਲ ਗਏ ਤੈਨੂੰ ਤੇ ਇਹ ਹੋਇਆ ਹਸ਼ਰ।

ਅੱਜ ਨੇ ਲੱਖਾਂ ਅਡੰਬਰ ਹੋ ਗਏ।
ਕਾਗ਼ਜ਼ੀ ਥਾਂ ਥਾਂ ਪੈਗ਼ੰਬਰ ਹੋ ਗਏ।

ਇਨ੍ਹਾਂ ਨੇ ਘਰ ਘਰ 'ਚ ਪਾਏ ਵਿਤਕਰੇ।
ਅੱਜ ਨੇ ਟੁੰਬ ਟੁੰਬ ਜਗਾਏ ਵਿਤਕਰੇ।

ਚਾਲ ਦੇ ਵਿਚ ਆ ਗਏ ਵੱਡੇ ਚਾਲਾਕ।
ਹੋ ਗਿਆ ਭਾਰਤ ਦਾ ਸੀਨਾ ਚਾਕ ਚਾਕ।

ਘਰਾਂ ਦਾ ਅਰਸ਼ਾਂ ਤੇ ਧੂੰਆਂ ਤਣ ਗਿਆ।
ਹਿੰਦ ਇਹ ਦੋਜ਼ਖ਼ ਤੋਂ ਭੈੜਾ ਬਣ ਗਿਆ।

ਜਾਗਿਆ ਹਰ ਥਾਂ ਤੇ ਮਜ਼ਹਬ ਦਾ ਜਨੂੰਨ।
ਅਰਸ਼ ਧੂੰਆਂਧਾਰ, ਧਰਤੀ ਖ਼ੂਨ ਖ਼ੂਨ।

ਬੇਗੁਨਾਹਾਂ ਤੇ ਜ਼ੁਲਮ ਢਾਏ ਗਏ।
ਬੇ-ਬਸੀ ਤੇ ਜ਼ੋਰ ਅਜ਼ਮਾਏ ਗਏ।

ਕੰਬਿਆ ਅਬਲੀਸ, ਥੱਰਾਏ ਕਦਮ।
ਅਜੇ ਵੀ ਆਈ ਨਾ ਬੰਦੇ ਨੂੰ ਸ਼ਰਮ।

ਚੱਪੇ ਚੱਪੇ 'ਚੋਂ ਨੇ 'ਸੱਜਣ' ਉਠ ਪਏ।
ਤੇਰੀ ਜਨਤਾ ਤੇ ਨੇ 'ਕੌਡੇ' ਟੁੱਟ ਪਏ।

ਕਹਿਣ ਨੂੰ ਤਾਂ ਕਹਿ ਦਿਆਂ, ਇਨਸਾਨ ਨੇ।
ਆਦਮੀ ਦਾ ਰੂਪ ਪਰ, ਸ਼ੈਤਾਨ ਨੇ।

ਲਾਲ ਨੇ ਦਰਿਆ ਤੇ ਖੌਲੇ ਹੈ ਪੰਜਾਬ।
ਕਰ ਲਿਆ ਆਦਮ ਨੇ ਖ਼ੁਦ ਖ਼ਾਨਾ-ਖ਼ਰਾਬ।

ਅੱਜ ਨਨਕਾਣੇ ਖਲੋਣਾ ਜੁਰਮ ਹੈ।
ਤੇਰੇ ਦਰ ਤੇ ਜਾ ਕੇ ਰੋਣਾ ਜੁਰਮ ਹੈ।

ਤਰਸ ਕਰ ਫ਼ਰਸ਼ਾਂ ਤੇ ਅਰਸ਼ਾਂ ਵਾਲਿਆ।
ਵੇਖ ਮੁੜ ਦੁਨੀਆਂ ਨੂੰ ਅਰਸ਼ਾਂ ਵਾਲਿਆ।

ਛੱਡ ਕੋਈ ਨਾਮ ਵਾਲੀ ਆਬਸ਼ਾਰ।
ਛੇੜ ਸਾਂਝੀਵਾਲਤਾ ਦੀ ਮੁੜ ਸਿਤਾਰ।

ਮਰ ਜਾਏ ਸ਼ੈਤਾਨੀਅਤ, ਉਠ ਜਾਏ ਸ਼ੈਤਾਨ।
ਝੁੱਲ ਜਾਏ ਇਨਸਾਨੀਅਤ ਦਾ ਫਿਰ ਨਿਸ਼ਾਨ।

ਜਾਪ ਤੇਰਾ ਡੁੱਬਦਿਆਂ ਨੂੰ ਤਾਰਦਾ।
ਸਤਿਗੁਰੂ ਤੂੰ ਰੂਪ ਹੈਂ ਕਰਤਾਰ ਦਾ।

# ਏਤੀ ਮਾਰ ਪਈ ਕੁਰਲਾਣੇ

—ਇੰਦਰਜੀਤ ਸਿੰਘ 'ਤੁਲਸੀ'

'ਬਾਬਰ' ਦੀ ਜਦ ਕੈਦੋਂ ਛੁੱਟ ਕੇ, ਲੋਕ ਘਰਾਂ ਨੂੰ ਆਏ।
'ਸੈਦਪੁਰੇ' ਦੀ ਵੇਖ ਕੇ ਹਾਲਤ, ਮੂੰਹੋਂ ਨਿਕਲੀ ਹਾਇ।

ਗਲੀ ਗਲੀ ਵਿਚ ਗਿਰਝਾਂ, ਕਊਏ, ਚੂੰਢ ਰਹੇ ਸਨ ਲਾਸ਼ਾਂ,
ਹਰ ਇਕ ਘਰ ਦੀ ਇੱਜ਼ਤ ਉੱਤੇ, ਦਿੱਸਣ ਸਾਫ਼ ਖ਼ਰਾਸ਼ਾਂ।

ਥਾਂ ਥਾਂ ਮਿੱਝ ਤੇ ਖ਼ੂਨ 'ਚ ਡੁੱਬੇ, ਅੰਤੜੀਆਂ ਦੇ ਗੁੱਛੇ।
ਕਿਸ ਕਿਸ ਮਾਂ ਦਾ ਪੁੱਤਰ ਮੋਇਆ, ਕਿਹੜਾ ਕਿਸ ਤੋਂ ਪੁੱਛੇ।

ਵਿਹੜੇ ਦੇ ਵਿਚ ਬੈਠੀ ਸੋਗਣ, ਬੁੱਕ ਬੁੱਕ ਹੰਝੂ ਸਿੱਟੇ।
ਪੁੱਤ, ਪਤੀ ਨੇ ਦੋਵੇਂ ਮੁਰਦਾ, ਪਹਿਲੋਂ ਕਿਸ ਨੂੰ ਪਿੱਟੇ।

ਨੇਜ਼ੇ ਦੇ ਵਿਚ ਪਰੁੱਚੀ ਹੋਈ, ਤੜਫ਼ ਰਹੀ ਇਕ ਜੱਚਾ।
ਵਿਲਕ ਵਿਲਕ ਕੇ ਦੁੱਧ ਢੂੰਡਦਾ, ਕੋਲ ਪਿਆ ਇਕ ਬੱਚਾ।

'ਯੂਸਫ਼' ਅਤੇ 'ਜ਼ੁਲੈਖਾਂ' ਵਰਗੇ, ਸੋਹਣੇ ਮੁੰਡੇ ਕੁੜੀਆਂ।
ਏਦਾਂ ਮੌਤ ਵਲ੍ਹੇਟੇ ਹੈ ਸਨ, ਜਿੱਦਾਂ ਹੋਵਣ ਪੁੜੀਆਂ।

ਬੁੱਢੇ ਅਤੇ ਬਜ਼ੁਰਗ ਵਿਚਾਰੇ, ਇੰਜ ਪਏ ਸਨ ਭੱਠੇ।
ਜਿੱਦਾਂ ਕੋਈ ਵਗਾਹ ਕੇ ਸੁੱਟੇ, ਲਕੜੀਆਂ ਦੇ ਗੱਠੇ।

ਧਰਤੀ ਤੋਂ ਛੱਤ ਤੀਕਰ ਲਾ ਕੇ, ਗਭਰੂਆਂ ਦੇ ਲਾਸ਼ੇ।
ਮਾਰ ਮਾਰ ਕੇ ਬੇਲਚਿਆਂ ਨੂੰ, ਕੰਧ ਬਣਾਈ ਰਾਸ਼ੇ।

ਲੁੱਟੀ ਪਈ ਹੈ ਇਕ ਸੁਹਾਗਣ, ਰੰਗ ਪੀਆ ਦੇ ਰੰਗੀ।
ਕਲ੍ਹ ਤਕ ਸੀ ਜੋ ਪਰਦੇ ਅੰਦਰ, ਅੱਜ ਪਈ ਹੈ ਨੰਗੀ।

ਤੋਪਾਂ ਨਾਲ ਸੀ ਛੇਕੇ ਹੋਏ, ਕੋਠੇ, ਕੰਧਾਂ, ਕੜੀਆਂ।
ਸੜ ਸੜ ਫ਼ਸਲਾਂ ਕੋਲਾ ਹੋਈਆਂ, ਖੇਤਾਂ ਦੇ ਵਿਚ ਖੜੀਆਂ।

ਕੁੱਤੇ ਚੁੱਕੀ ਫਿਰਦੇ ਹੱਡੀਆਂ, ਖਾਣ ਕਲੇਜੇ ਬਿੱਲੀਆਂ।
ਡੈਣਾਂ ਵਾਂਗੂੰ ਮਾਰ ਪਚਾਕੇ, ਮੌਤ ਉਡਾਵੇ ਖਿੱਲੀਆਂ।

ਨਾ ਕੋਈ ਲੀੜੇ ਲੱਤੇ ਦਿੱਸਣ, ਨਾ ਕੋਈ ਭਾਂਡੇ ਟੀਂਡੇ।
ਛੱਤਾਂ ਉੱਤੇ ਉੱਲੂ ਬੋਲਣ, ਕੰਧਾਂ ਦੇ ਵਿਚ ਬੀਂਡੇ।

ਮੂੰਹ ਵਿਚ ਚਿੱਥੀ ਜਾਣ ਟਾਕੀਆਂ, ਛੰਡਰ ਮੱਝੀਆਂ, ਗਾਂਈਆਂ।
ਲੋਥਾਂ ਸੁੰਘ ਸੁੰਘ ਨੱਕ ਸੁਕੇੜਨ, ਭੁੱਖੀਆਂ ਤੇ ਤ੍ਰਿਹਾਈਆਂ।

ਸਾਰੇ 'ਸੈਦਪੁਰੇ' ਤੇ ਹੋਇਆ, ਹੂ ਦਾ ਆਲਮ ਤਾਰੀ।
ਸਤਿਗੁਰ ਚਰਨੀਂ ਲੇਟ ਕੇ ਲੋਕੀਂ, ਰੋਂਦੇ ਜ਼ਾਰੋ ਜ਼ਾਰੀ।

ਕੋਈ ਕਹੇ ਕਿ ਮੇਰੇ ਘਰ ਦੀ, ਇੱਟ ਇੱਟ ਹੋਈ ਰੋੜੀ।
ਕੋਈ ਕਹੇ ਕਿ ਮੇਰੀ ਬੱਚੀ, ਮੁਗ਼ਲਾਂ ਅਜੇ ਨਾ ਮੋੜੀ।
ਕੋਈ ਕਹੇ ਕਿ ਮੇਰੇ ਵਿਹੜੇ, ਕਬਰਾਂ ਜਿਹਾ ਸੱਨਾਟਾ।
ਕੋਈ ਕਹੇ ਕਿ ਮੇਰੇ ਘਰ ਵਿਚ, ਮੁੱਠ ਰਿਹਾ ਨਾ ਆਟਾ।

ਢਿੱਡਾਂ ਵਿਚ ਘਸੁੰਨ ਸੀ ਮਾਰੇ, 'ਭਾਗੋ' ਜਿਹੇ ਬਲਬੀਰਾਂ।
ਜ਼ਰੀ ਹੰਢਾਵਣ ਵਾਲੇ ਤਨ ਤੇ, ਲਮਕ ਰਹੀਆਂ ਸਨ ਲੀਰਾਂ।

ਕੋਈ ਕਹੇ ਪਰਵਾਰ ਮਿਰੇ ਦਾ, ਇਕ ਨਾ ਬਚਿਆ ਬੰਦਾ।
ਸ਼ਾਹਾਂ ਦੇ ਸ਼ਾਹ ਸਤਿਗੁਰੂ ਨਾਨਕ, ਰੱਖ ਲੈ ਜਗਤ ਜਲੰਦਾ।

ਸੁਣ ਕੇ ਦੀਨ ਦੁਖੀ ਦੇ ਹਾੜੇ, ਵੰਡ ਕੇ ਦਰਦ ਪਰਾਇਆ।
ਸਿਰਜਨਹਾਰ ਦੇ ਅੱਗੇ ਨਾਨਕ, ਇੰਜ ਵਾਸਤਾ ਪਾਇਆ :

"ਖੁਰਾਸਾਨ ਖਸਮਾਨਾ ਕੀਆ, ਹਿੰਦੁਸਤਾਨੁ ਡਰਾਇਆ॥
ਆਪੈ ਦੋਸੁ ਨ ਦੇਈ ਕਰਤਾ, ਜਮੁ ਕਰਿ ਮੁਗਲੁ ਚੜਾਇਆ॥
ਏਤੀ ਮਾਰ ਪਈ ਕੁਰਲਾਣੇ, ਤੈਂ ਕੀ ਦਰਦੁ ਨ ਆਇਆ॥"

# ਗੁਰੂ ਨਾਨਕ ਦੇਵ ਜੀ ਨੂੰ

—ਗੁਰਚਰਨ ਸਿੰਘ 'ਦੀਪਕ ਜੈਤੋਈ'

ਸੱਚੇ ਸਾਹਿਬ! ਸਤਿਗੁਰ ਨਾਨਕ, ਜੱਗ ਨੂੰ ਤਾਰਨਹਾਰੇ।
ਤੇਰੇ ਦਰ ਤੇ ਸਿਜਦਾ ਕਰਦੇ, ਸੂਰਜ, ਚੰਦ, ਸਿਤਾਰੇ।

ਤੇਰੇ ਨੂਰੀ ਪਗ-ਚਿੰਨ੍ਹਾਂ ਨੇ, ਮਾਨਵਤਾ ਰੁਸ਼ਨਾਈ।
ਕਰ ਸਕਦੀ ਹੈ ਕਲਮ ਕਵੀ ਦੀ, ਕਿਵੇਂ ਤੇਰੀ ਵਿਡਾਈ।

ਐ ਰਹਿਬਰ, ਐ ਮੁਰਸ਼ਿਦ ਕਾਮਲ, ਐ ਰੌਸ਼ਨ ਮੀਨਾਰੇ।
ਐ ਸਾਂਈਆਂ, ਤੇਰੀ ਰਹਿਮਤ ਨੇ ਲੱਖਾਂ ਡੁਬਦੇ ਤਾਰੇ।

ਜਿਸਨੂੰ ਨਾਮ ਦੀ ਰੰਗਣ ਚਾੜ੍ਹੀ, ਲੱਥੀ ਨਹੀਂ ਦੁਬਾਰਾ।
ਪੱਥਰ ਨੂੰ ਪਾਰਸ ਕਰ ਦੇਵੇ, ਤੇਰਾ ਇਕ ਇਸ਼ਾਰਾ।

ਤੇਰੇ ਨਾਮ-ਸਰੋਵਰ ਅੰਦਰ, ਜਿਨ੍ਹਾਂ ਟੁੱਭੀ ਮਾਰੀ।
ਉਹ ਕਾਵਾਂ ਤੋਂ ਹੰਸ ਬਣ ਗਏ, ਵਾਹ! ਸੱਚੇ ਉਪਕਾਰੀ।

ਸੁਣਿਐ, ਚੰਦਨ ਲਾਗੇ ਰਹਿ ਕੇ, ਬਾਂਸ ਸੁਗੰਧ ਨਾ ਹੋਈ।
ਪਰ ਤੇਰੇ ਸ਼ਬਦਾਂ ਭਰ ਦਿੱਤੀ, ਕਣ ਕਣ ਵਿਚ ਖੁਸ਼ਬੋਈ।

ਅੱਜ ਦੀ ਸਾਇੰਸ ਚੰਦਰਮਾ ਤਕ, ਬੇਸ਼ਕ ਅੱਪੜ ਜਾਵੇ।
ਪਰ ਤੇਰੇ ਦਿਲ ਦੀ ਡੂੰਘਾਈ, ਇਸ ਤੋਂ ਮਿਣੀ ਨਾ ਜਾਵੇ।

ਇਸ ਦੁਨੀਆਂ ਨੂੰ ਜਿਹੜੀ ਮਸਤੀ, ਸਤਿਗੁਰ ਤੂੰ ਵਰਤਾਈ।
ਉਹ ਮਸਤੀ ਮੈਖ਼ਾਨੇ ਵਿਚ ਵੀ, ਮੈਨੂੰ ਨਜ਼ਰ ਨਾ ਆਈ।

ਜਿਹੜਾ ਬੰਦਾ ਤੇਰੇ ਦਰ ਦੀ, ਧੂੜੀ ਮਸਤਕ ਲਾਵੇ।
'ਦੀਪਕ' ਉਸ ਬੰਦੇ ਤੋਂ ਕੁਦਰਤ, ਸੱਦ-ਬਲਿਹਾਰੇ ਜਾਵੇ।

# ਮੈਂ ਤਲਵੰਡੀ

—ਪ੍ਰੀਤਮ ਸਿੰਘ 'ਕਾਸਦ'

ਮੈਂ ਤਲਵੰਡੀ, ਸੱਚਖੰਡ ਦਾ ਟੁਕੜਾ,
ਮੇਰਾ ਕਣ ਕਣ ਪੂਰਨਮਾਸ਼ੀ।
ਇਕ ਅੱਖ ਮੈਨੂੰ ਕਾਅਬਾ ਸਮਝੇ,
ਇਕ ਅੱਖ ਸਮਝੇ ਕਾਸ਼ੀ।

ਮੈਂ ਵਡਭਾਗੀ, ਪੁੰਨਿਆਂ ਦੀ ਦਾਈ,
ਉਸ ਚੰਦਨ ਦੀ ਵਾੜੀ।
ਜਿਸ ਦੀ ਮਹਿਕ ਤੇ ਹੁਣ ਤਕ ਜੀਉਂਦੀ,
ਸੱਚ-ਫੁੱਲ ਦੀ ਫੁਲਵਾੜੀ।

ਮੈਂ ਮਸਤਾਨੀ, ਮੇਰੇ ਮਨ ਤਨ ਵਸੀਆਂ,
ਉਸ ਮੁਰਸ਼ਦ ਦੀਆਂ ਯਾਦਾਂ।
ਚਾਰੇ ਵਰਣ ਜਿਹਦੀ ਸਰਦਲ ਤੋਂ,
ਰੱਜ ਰੱਜ ਪਾਉਣ ਮੁਰਾਦਾਂ।
ਉਹ ਸੁੱਚੇ ਸੌਦੇ ਦਾ ਆਸ਼ਕ,
ਸੱਚ ਦਾ ਅਮਰ ਵਪਾਰੀ।
ਇਕੋ ਰੰਗ ਮਜੀਠੇ ਰੰਗ ਦਾ,
ਰਾਜੇ, ਰੰਕ, ਭਿਖਾਰੀ।

ਪੰਜ ਨਦੀਆਂ 'ਚੋਂ ਨਿਸਰ ਕੇ ਜੋਤੀ,
ਜਾਂ ਨੀਲ ਗਗਨ ਤੇ ਚਮਕੀ।
ਸ਼ਰਮ ਧਰਮ ਦੀ ਤਿੜਕੀ ਕਿਸ਼ਤੀ,
ਫਿਰ ਮੰਜ਼ਲ ਵਲ ਲਮਕੀ।

ਹੱਥ ਵਿਚ ਤੱਕੜੀ, ਮੂੰਹ ਵਿਚ ਬਾਣੀ,
ਦਿਲ ਵਿਚ ਯਾਦ ਸੱਜਣ ਦੀ।
ਜਿਸ ਦੇ ਹੁਕਮ-ਰਜ਼ਾ ਵਿਚ ਫਿਰਦੀ,
ਕੁਲ ਕਾਇਨਾਤ ਚਮਨ ਦੀ।

ਲੱਖ 'ਬਾਬਰ', ਲੱਖ 'ਕੌਡੇ' 'ਭਾਗੋ',
ਲੱਖ 'ਸੱਜਣ' ਮੁੱਲਾਂ ਪਾਂਧੇ।
ਉਸ ਗੀਠੇ ਜਿਹੇ ਮਿੱਠੇ ਕਰ ਲਏ,
ਜਿਹਨੂੰ ਰੋਜ਼ ਫ਼ਰਿਸ਼ਤੇ ਖਾਂਦੇ।

ਬਿਨ ਅਮਲਾਂ ਸਭ ਪਾਠ, ਨਮਾਜ਼ਾਂ,
ਜਿਉਂ ਸਿੰਬਲ-ਰੁੱਖ ਦੀਆਂ ਪੱਤੀਆਂ।
ਇਸ਼ਕ ਬਿਨਾਂ ਜਲ ਗਈਆਂ ਗੋਰੀਆਂ,
ਜੋ ਰੰਗ ਕੁਸੁੰਭੇ ਰੱਤੀਆਂ।

ਕੌਣ ਕਹੇ ਪਰਬਤ ਦਾ ਟੁਕੜਾ,
ਜਿਹਨੂੰ 'ਵਲੀ ਕੰਧਾਰੀ' ਸੁੱਟਿਆ।
ਉਹ ਸੀ ਕਿਬਰ-ਤਕੱਬਰ ਜੱਗ ਦਾ,
ਗਿਆ ਇਕ ਪੰਜੇ 'ਤੇ ਚੁੱਕਿਆ।

ਇਹ ਸੰਸਾਰ, ਸੱਚਖੰਡ ਦੇ ਸਵਾਮੀ,
ਇਕ ਉਂਕਾਰ ਦੀ ਮਾਇਆ।
ਨਰਕ ਕੁੰਡ ਦੇ ਭਾਗੀ ਬਣਦੇ,
ਜਿਨ੍ਹਾਂ ਖਾਧਾ ਹੱਕ ਪਰਾਇਆ।

ਉਸ ਭਗਤੀ, ਸ਼ਕਤੀ ਦੇ ਸੋਮੇਂ,
ਇਕ ਕਣੀ ਪ੍ਰੇਮ ਦੀ ਸੁੱਟੀ।
ਹਉਮੈ ਨਾਲ ਭਰੀ ਹੋਈ ਚਿੱਪੀ,
ਸਿੱਧ-ਮੰਡਲੀ ਦੀ ਟੁੱਟੀ।

ਕਲਯੁਗ ਦੀ ਸ਼ੈਤਾਨੀ ਸ਼ਕਤੀ,
ਇੰਜ ਗੁਰ ਨਾਨਕ ਤੋਂ ਹਾਰੀ।
ਜਿਉਂ ਬਾਬਰ ਦੀਆਂ ਚੱਕੀਆਂ ਦੇ ਵਿਚ,
ਪਿਸ ਗਈ ਕਣਕ ਵਿਚਾਰੀ।

ਉਹ ਵਣਜਾਰਾ, ਜਿਨ੍ਹੇ ਪ੍ਰੇਮ-ਕਥੂਰੀ,
ਕੁਲ ਦੁਨੀਆਂ ਨੂੰ ਵੰਡੀ।
ਓਸੇ ਦੁਨੀਆਂ ਨੇ ਅੱਜ ਵੰਡ ਲਈ,
ਉਦ੍ਹੀ ਰੀਝ ਭਰੀ 'ਤਲਵੰਡੀ'।

ਐਸੀ ਅੱਗ ਹੋਣੀ ਨੇ ਬਾਲੀ,
ਦੁਸ਼ਮਣ ਬਣ ਗਏ ਸੱਕੇ।
ਪਿਆਰ-ਚਮਨ ਦੇ ਫੁੱਲ-ਫਲ ਸੜ ਗਏ,
ਕੀ ਕੱਚੇ, ਕੀ ਪੱਕੇ।

ਹੁਣ ਕਿਸ 'ਰਾਏਬੁਲਾਰ' ਨੂੰ ਸੱਦਾਂ,
ਕਿਹੜਾ 'ਪੀਰ-ਬਹਿਲੋਲ' ਬੁਲਾਵਾਂ।
ਹੁਣ ਕਿਸ 'ਮਰਦਾਨੇ' ਨੂੰ ਆਖਾਂ,
ਤੂੰ ਛੇੜ ਰਬਾਬ, ਮੈਂ ਗਾਵਾਂ।

ਇਸ ਪਾਪਣ, ਹਤਿਆਰੀ ਰੁੱਤੇ,
ਜਦ ਹਰ ਫੁੱਲ ਬਣਿਐ ਜ਼ਹਿਰੀ।
ਕੇਵਲ ਗੁਰੂ ਨਾਨਕ ਦੀ ਬਾਣੀ,
ਮੇਰੀ ਆਸ਼ਾ ਕਰੇ ਸੁਨਹਿਰੀ।

ਐਹ ਹਿੰਦੂ, ਔਹ ਮੁਸਲਮ, ਬ੍ਰਾਹਮਣ,
ਸ਼ੂਦਰ, ਨੀਵੇਂ ਉੱਚੇ।
ਇਕ ਸਾਗਰ ਦੀ ਸਿੱਪ ਦੇ ਮੋਤੀ,
ਸਭ ਸੁੱਚੇ ਦੇ ਸੁੱਚੇ।

ਹਰ ਮੋਤੀ, ਉਸ ਮਹਾਂਨੂਰ ਦੀ,
ਸੁੰਦਰ ਅੱਖ ਦਾ ਜਾਇਆ।
ਫਿਰ ਕਿਸ ਨੂੰ ਕੋਈ ਆਪਣਾ ਆਖੇ,
ਕਿਸ ਨੂੰ ਕਹੇ ਪਰਾਇਆ।

ਜ਼ੁਲਮ ਦੇ ਦੀਵੇ ਸਦਾ ਨਹੀਂ ਜਗਦੇ,
ਸਦਾ ਜਗਦੀ ਪ੍ਰੇਮ ਦੀ ਜੋਤੀ।
'ਕਾਸਦ' ਇਕ ਕੱਤਕ ਦੀ ਪੁੰਨਿਆ,
ਕੁਲ ਜੱਗ ਦੀ ਕਾਲਖ ਧੋਤੀ।

ਮੈਂ ਤਲਵੰਡੀ, ਅੱਜ ਦਿਆਂ ਮੁਬਾਰਕ,
ਜੇ ਪੱਕੇ ਕਰੋ ਯਾਰਾਨੇ।
ਮੈਖ਼ਾਨੇ ਵਿਚ ਪਰਤੋ ਰਿੰਦੋ,
ਪਏ ਯਾਦ ਕਰਨ ਪੈਮਾਨੇ।

ਉਸ ਦਿਨ ਲੱਖ ਮੁਬਾਰਕ ਦੇਸਾਂ,
ਮੈਂ ਦਿਲ ਦੇ ਖੋਲ੍ਹ ਖ਼ਜ਼ਾਨੇ।
ਜਿਸ ਦਿਨ ਫਿਰ ਮੇਰੀ ਗੋਦੀ ਬਹਿ ਗਏ,
ਤੁਸੀਂ ਰਲ ਬਾਲੇ-ਮਰਦਾਨੇ।

ਮੈਂ 'ਤਲਵੰਡੀ' ਮੈਂ ਮਸਤਾਨੀ,
ਮੈਂ ਵਡਭਾਗੀ, ਮੈਂ ਮਖ਼ਮੂਰ।
ਮੇਰੀ ਕੁੱਖ 'ਚੋਂ ਉਤਪੰਨ ਹੋਇਆ,
ਇਕ ਮਹਾਂ-ਸਾਗਰ, ਇਕ ਮਹਾਂ-ਨੂਰ।

# ਮਨੁੱਖਤਾਵਾਦ ਦੀ ਤਸਵੀਰ

—ਸ੍ਰੀ ਦਿਆਲ ਚੰਦ 'ਮਿਗਲਾਨੀ'

ਮਨੁੱਖਤਾਵਾਦ ਦੀ ਚਿਤਰਗੀ, ਨਵੀਂ ਤਸਵੀਰ ਨਾਨਕ ਨੇ।
ਸੰਵਾਰੀ ਇਸ ਤਰ੍ਹਾਂ ਸੰਸਾਰ ਦੀ ਤਕਦੀਰ ਨਾਨਕ ਨੇ।

ਪੁਰਾਣੀ ਫੁੱਟ ਦੇ ਫੱਟਾਂ ਤੇ ਮਲ੍ਹਮਾਂ ਬਣ ਕੇ ਜੋ ਲੱਗੇ।
ਚਲਾਏ ਏਕਤਾ ਤੇ ਪਿਆਰ ਦੇ ਉਹ ਤੀਰ ਨਾਨਕ ਨੇ।

ਝਰੀਟਾਂ ਮੇਟ ਕੇ ਭਰਮਾਂ ਦੀਆਂ ਤੇ ਪੋਚ ਕੇ ਦੁਬਿਧਾ।
ਲਿਖੀ ਸੋਚਾਂ ਤੇ 'ਇਕ ਓਂਕਾਰ' ਦੀ ਤਹਿਰੀਰ ਨਾਨਕ ਨੇ।

ਉਦ੍ਹੀ ਰਸ-ਭਿੰਨੜੀ ਬਾਣੀ, ਬਣਾਏ ਰਾਕਸ਼ਸ਼ ਬੰਦੇ।
ਮਿਟਾ ਕੇ ਕੌੜ, ਮਿੱਠਤ ਦੀ ਭਰੀ ਤਾਸੀਰ ਨਾਨਕ ਨੇ।

ਕਰਮ ਕਲਜੁਗ ਤੇ ਕੀਤਾ ਆਣ ਕੇ ਕਾਲੂ ਦੇ ਪੁੱਤਰ ਨੇ।
ਮਿਟਾਇਆ ਵੈਰ ਜੱਗ ਤੋਂ, ਨਾਨਕੀ ਦੇ ਵੀਰ ਨਾਨਕ ਨੇ।

ਜੁਗਾਂ ਤੋਂ ਜਕੜ ਕੇ ਰੱਖੀ ਸੀ ਜਿਸ ਨੇ ਜਾਨ ਆਦਮ ਦੀ।
ਉਹ ਤੋੜੀ ਵਿਤਕਰੇ ਤੇ ਵਹਿਮ ਦੀ ਜ਼ੰਜੀਰ ਨਾਨਕ ਨੇ।

ਉਹ ਮਾਲਾ-ਮਾਲ ਹੋ ਗਏ ਲੋਕ ਤੇ ਪਰਲੋਕ ਦੋਹਾਂ ਵਿਚ।
ਜਿਨ੍ਹਾਂ ਦੇ ਨਾਮ ਲਾਈ ਨਾਮ ਦੀ ਜਾਗੀਰ ਨਾਨਕ ਨੇ।

ਵਿਖਾ ਕੇ ਰੱਤ ਚੋਂਦੀ ਵਿਹਲੜਾਂ ਦੇ ਮਾਲ-ਪੂੜੇ 'ਚੋਂ।
ਵਧਾਈ ਕਿਰਤ ਕਰਕੇ ਖਾਣ ਦੀ ਤੌਕੀਰ ਨਾਨਕ ਨੇ।

ਗੁਰੂ ਨਾਨਕ ਦੀਆਂ ਨੇ ਬਖ਼ਸ਼ਸ਼ਾਂ! ਸਭ ਆਖਦੇ ਹਿੰਦੂ।
ਤੇ ਮੁਸਲਿਮ ਕਹਿਣ : ਕੀਤੀ ਮਿਹਰ ਸਾਡੇ ਪੀਰ ਨਾਨਕ ਨੇ।

ਅਮਲ ਚੰਗੇ, ਸਚਾਈ, ਪਿਆਰ, ਸੇਵਾ, ਵੰਡ ਕੇ ਛਕਣਾ।
ਇਹ ਦੱਸੀ ਨੇਕ ਜੀਵਨ ਜਿਊਣ ਦੀ ਤਦਬੀਰ ਨਾਨਕ ਨੇ।

# ਪਰਮਾਤਮਾ ਜਾਪਦਾ ਏ

—ਚਤਰ ਸਿੰਘ 'ਬੀਰ'

ਦਿੱਤਾ ਸਾਥ ਉਸ ਨੇ ਦੁਖੀ ਬੰਦਿਆਂ ਦਾ,
ਉਸ ਨੇ ਟੁੱਟਿਆਂ ਦਿਲਾਂ ਨੂੰ ਜੋੜ ਦਿੱਤਾ।
ਲੋਕਾਂ ਸਮਝਿਆ, ਚੜ੍ਹ ਪਿਆ ਚੰਨ ਓਧਰ,
ਜਿਧਰ ਮੁਖੜਾ ਓਸ ਨੇ ਮੋੜ ਦਿੱਤਾ।

ਸਿਰ ਤੇ ਚੁੱਕਿਆ ਉਸ ਨੇ ਕਿਰਤੀਆਂ ਨੂੰ,
ਮਾਇਆਧਾਰੀਆਂ ਦਾ ਤਲਿੱਸਮ ਤੋੜ ਦਿੱਤਾ।
ਇਕ ਹੱਥ 'ਚੋਂ ਕਢਿਆ ਦੁੱਧ ਉਸ ਨੇ,
ਦੂਜੇ ਹੱਥ 'ਚੋਂ ਲਹੂ ਨਚੋੜ ਦਿੱਤਾ।

ਝੂਠ, ਮੱਕਰ ਫ਼ਰੇਬ ਦਾ ਜੱਗ ਉੱਤੇ,
ਏਹਦੇ ਸਾਹਮਣੇ ਖ਼ਾਤਮਾ ਜਾਪਦਾ ਏ।
ਵੇਖਣ ਵਲੋਂ ਤਾਂ ਸ਼ਕਲ ਮਨੁੱਖ ਦੀ ਏ,
ਕੰਮਾਂ ਵਲੋਂ ਪਰਮਾਤਮਾ ਜਾਪਦਾ ਏ।

ਐਧਰ ਨਜ਼ਰ ਕੀਤੀ, ਲੱਕੜ ਡੋਬ ਦਿੱਤੀ,
ਓਧਰ ਨਜ਼ਰ ਕੀਤੀ, ਪੱਥਰ ਤਾਰ ਦਿੱਤਾ।
ਹੇਠਾਂ ਨਜ਼ਰ ਕੀਤੀ, ਜ਼ੱਰੇ ਲਿਸ਼ਕ ਉੱਠੇ,
ਉਪਰ ਨਜ਼ਰ ਕੀਤੀ, ਸੂਰਜ ਠਾਰ ਦਿੱਤਾ।

ਐਧਰ ਨਜ਼ਰ ਕੀਤੀ, ਦਿਲ ਦਾ ਦਰਦ ਦਿੱਤਾ,
ਐਧਰ ਨਜ਼ਰ ਕੀਤੀ, ਤੇ ਪਿਆਰ ਦਿੱਤਾ।
ਕੁਝ ਨਹੀਂ ਰਖਿਆ, ਆਪਣੇ ਕੋਲ ਉਸ ਨੇ,
ਸਭ ਕੁਝ ਵੰਡ ਦਿੱਤਾ, ਸਭ ਕੁਝ ਵਾਰ ਦਿੱਤਾ।

ਕਿਰਨ ਕਿਰਨ ਅੰਦਰ, ਉਸਨੇ ਜਾਨ ਪਾਈ,
ਰਿਸ਼ਮ ਰਿਸ਼ਮ ਦਾ ਰੰਗ ਨਿਖ਼ਾਰ ਦਿੱਤਾ।
ਜਾਦੂ-ਭਰੀ ਨਿਗਾਹ ਦੇ ਨਾਲ ਉਸ ਨੇ,
ਚੌਹਾਂ ਕੂਟਾਂ 'ਚ ਚਾਨਣ ਖਿਲਾਰ ਦਿੱਤਾ।

ਉਹਦੇ ਮਥਿਓਂ ਨੂਰ ਦੀ ਵਗੇ ਗੰਗਾ,
ਉਹਦੇ ਨੈਣਾਂ 'ਚ ਮਸਤੀਆਂ ਤਰਦੀਆਂ ਨੇ।
ਉਹਦੇ ਕੋਲ ਬਹੀਏ, ਦਿਲ ਨੂੰ ਨਸ਼ਾ ਚੜ੍ਹਦਾ,
ਉਹਨੂੰ ਵੇਖੀਏ, ਅੱਖੀਆਂ ਠਰਦੀਆਂ ਨੇ।

ਸਭੇ ਰਿੱਧੀਆਂ ਸਿੱਧੀਆਂ ਕਰਾਮਾਤਾਂ,
ਪਾਣੀ ਓਸ ਫ਼ਕੀਰ ਦਾ ਭਰਦੀਆਂ ਨੇ।
ਸਾਡੇ ਕੰਨਾਂ 'ਚ ਵੱਜੇ ਰਬਾਬ ਉਸ ਦੀ,
ਸਾਡੇ ਨੈਣਾਂ 'ਚ ਮੱਝੀਆਂ ਚਰਦੀਆਂ ਨੇ।

ਉਹਦੇ ਮੂੰਹੋਂ ਗੁਰਬਾਣੀ ਦਾ ਸ਼ਬਦ ਸੁਣ ਕੇ,
ਸਭੇ ਭੇਤ ਹਕੀਕਤ ਦੇ ਖੁਲ੍ਹ ਜਾਂਦੇ।
ਦਰਸ਼ਨ ਉਸਦੇ ਰੂਪ ਦਾ ਕਰਨ ਪਿੱਛੋਂ,
ਡੰਗ ਮਾਰਨੇ ਸੱਪਾਂ ਨੂੰ ਭੁੱਲ ਜਾਂਦੇ।

ਉਹਨੂੰ ਹੋਸ਼ ਨਾ ਗਿਣਤੀਆਂ ਮਿਣਤੀਆਂ ਦੀ,
ਮਸਤੀ ਵਿਚ ਉਹ ਮਾਲ ਲੁਟਾਈ ਜਾਂਦਾ।
ਮੂੰਹੋਂ 'ਸਤਿ ਕਰਤਾਰ', 'ਕਰਤਾਰ' ਕਹਿੰਦਾ,
ਭਾਗ ਜੰਡਾਂ ਕਰੀਰਾਂ ਨੂੰ ਲਾਈ ਜਾਂਦਾ।

ਜ਼ਰਾ ਤਾਰ ਦੀ ਕਿੱਲੀ ਮਰੋੜ ਕੇ ਉਹ,
ਜਾਦੂਗਰਾਂ ਤੇ ਜਾਦੂ ਚਲਾਈ ਜਾਂਦਾ।
ਪੀ ਕੇ ਨਾਮ ਦਾ ਜਾਮ ਨਿਡਰ ਹੋ ਕੇ
'ਬਾਬਰ' ਜਿਹਾਂ ਨੂੰ ਲਾਹਨਤਾਂ ਪਾਈ ਜਾਂਦਾ।

ਲੈ ਕੇ ਸੀਨੇ 'ਚ ਦਰਦ ਮਨੁੱਖਤਾ ਦਾ,
ਭੁੱਖੇ ਸਾਧੂਆਂ ਤੋਂ ਸਦਕੇ ਹੋਈ ਜਾਂਦਾ।
ਮਾਰ ਮਾਰ ਛਿੱਟੇ ਚਿੱਟੀ ਚਾਨਣੀ ਦੇ,
ਪੁੱਤ 'ਕਾਲੂ' ਦਾ ਕਾਲਖਾਂ ਧੋਈ ਜਾਂਦਾ।

ਕਰਨ ਲਈ ਹੰਕਾਰ ਦਾ ਸਿਰ ਨੀਵਾਂ,
ਪੰਜੇ ਉਤੇ ਪਹਾੜੀਆਂ ਡੱਕੀਆਂ ਨੇ।
ਕੌਤਕ ਓਸ ਫ਼ਕੀਰ ਦੇ ਬੜੇ ਡਾਢੇ,
ਨਿਗਾਹ ਨਾਲ ਹੀ ਚਲਦੀਆਂ ਚੱਕੀਆਂ ਨੇ।

ਬਦੀਆਂ ਓਸ ਨੇ ਕੁਲ ਜਹਾਨ ਦੀਆਂ,
ਹੇਠ ਨੇਕੀ ਸਚਾਈ ਦੇ ਢੱਕੀਆਂ ਨੇ।
ਤੁਸੀ ਤੱਕੀਆਂ ਨਹੀਂ ਤਾਂ ਨਾ ਮੰਨੋ,
ਰੇਠੇ ਰਹਿਮਤਾਂ ਉਹਦੀਆਂ ਤੱਕੀਆਂ ਨੇ।

ਮੌਜਾਂ ਕੀਤੀਆਂ ਹੋਰਨਾਂ ਸਾਧੂਆਂ ਨੇ,
ਉਹਨੇ ਸਿੱਲਾਂ ਅਲੂਣੀਆਂ ਚੱਟੀਆਂ ਨੇ।
'ਮਲਕ ਭਾਗੋ' ਦੇ ਮਹਿਲਾਂ 'ਚ ਨਹੀਂ ਸੁੱਤਾ,
ਰਾਤਾਂ 'ਲਾਲੋ' ਦੀ ਝੁੱਗੀ 'ਚ ਕੱਟੀਆਂ ਨੇ।

# ਜੱਗ ਦਾ ਚਾਨਣ

—ਰਾਮ ਲਾਲ 'ਖ਼ੁਸ਼ਬਾਸ਼'

ਪਾਪ ਦੇ ਬੱਦਲ ਘਿਰ ਘਿਰ ਆਏ, ਘੁੱਪ ਹਨੇਰਾ ਹੋਇਆ।
ਕਾਲੀ ਰਾਤ ਓ ਮੱਸਿਆ ਵਾਲੀ, ਛਾ ਗਈ ਦਿਨ ਤੇ ਗੋਇਆ।
ਨੂਰ ਦੀਆਂ ਕਿਰਨਾਂ ਦੇ ਵਿਚ, ਹਨੇਰਾ ਇਉਂ ਸਮੋਇਆ।
ਚਿੱਟਾ ਕਪੜਾ ਜਿਵੇਂ ਕਿਸੇ ਨੇ, ਕਾਲਖ ਵਿਚ ਪਲੋਇਆ।
ਅੰਨ੍ਹ-ਹਨੇਰੀ ਕੁਝ ਨਾ ਦਿਸੇ, ਕਿਥੇ ਕੌਣ ਖਲੋਇਆ।
ਸੁੱਝਦਾ ਸੀ ਉਸ ਵਕਤ ਕਿਸੇ ਨੂੰ, ਨਾ ਟਿੱਬਾ ਨਾ ਟੋਇਆ।
ਸੁਖ ਦੁਨੀਆਂ ਤੇ ਇਕ ਪਾਸੇ ਸੀ, ਲੰਮੀ ਤਾਣ ਕੇ ਸੋਇਆ।
ਦੁਖ ਦੀ ਪਰਲੋ ਐਸੀ ਆਈ, ਕੋਈ ਨਾ ਰਹਿਆ ਨਿਰੋਇਆ।
ਫਲ ਫਲ ਕੇ ਫਲ ਲਿਆਵਨ ਲੱਗਾ, ਬੀਜ ਪਾਪ ਦਾ ਬੋਇਆ।
ਹਰ ਬੰਦਾ ਇਹ ਸਮਝ ਰਿਹਾ ਸੀ, ਹੁਣ ਡੁੱਬਾ ਹੁਣ ਮੋਇਆ।
ਹਾਹਾਕਾਰ ਤੇ ਕੁਰਲਾਹਟਾਂ ਵਿਚ, ਸਭ ਸੰਸਾਰ ਪਰੋਇਆ।
ਭਰ ਭਰ ਹੰਝੂ ਡੋਲ੍ਹ ਰਿਹਾ ਸੀ, ਜਿਉਂ ਕੱਚਾ ਛੱਤ ਚੋਇਆ।
ਜ਼ੋਰ ਜ਼ੋਰ ਦੀ ਹਉਕੇ ਭਰ ਭਰ, ਦੁਖੀ ਜਗਤ ਜਦ ਰੋਇਆ।
ਸਤਿਗੁਰ ਨਾਨਕ ਪ੍ਰਗਟਿਆ, ਮਿਟੀ ਧੁੰਦ ਜਗ ਚਾਨਣ ਹੋਇਆ।

ਸਰਬ-ਕਲਾ ਸਮਰੱਥ ਸੁਆਮੀ, ਸਭ ਕੁਝ ਜਾਣਨਹਾਰਾ।
ਇਨਸਾਨੀ ਜਾਮ ਦੇ ਅੰਦਰ, ਰੂਪ ਰੱਬ ਦਾ ਸਾਰਾ।
ਅਰਸ਼ੀ ਜੋਤ, ਜੱਗ ਦਾ ਚਾਨਣ, ਨੂਰਾਨੀ ਲਿਸ਼ਕਾਰਾ।
ਨੂਰ ਦੇ ਛਿੱਟੇ ਮਾਰੀ ਜਾਵੇ, ਆਪੇ ਆਪ-ਮੁਹਾਰਾ।
ਚਮ ਚਮ ਕਰਦਾ ਸੁੰਦਰ ਮੁੱਖੜਾ, ਜਿਉਂ ਚੰਨ ਦਾ ਚਮਕਾਰਾ।
ਤੇਜ ਮੱਥੇ ਦਾ ਡਲ੍ਹਕਾਂ ਮਾਰੇ, ਜਿਉਂ ਆਕਾਸ਼ ਦਾ ਤਾਰਾ।
ਕੋਮਲ ਹਿਰਦਾ, ਨਿਰਮਲ ਬਾਣੀ, ਜਿਉਂ ਨਿਰਮਲ ਜਲ-ਧਾਰਾ।
ਸ਼ਾਂਤਮਈ ਨੈਣਾਂ 'ਚੋਂ ਵੱਸੇ, ਚਲਦਾ ਜਿਵੇਂ ਫੁਹਾਰਾ।
ਪ੍ਰੇਮ ਦਾ ਆਸ਼ਕ, ਦਇਆ ਦਾ ਪੁੱਤਲਾ, ਸਚਿਆਰਾ, ਵਣਜਾਰਾ।
ਗਿਆਨ ਦਾ ਸਾਗਰ, ਪਿਆਰ ਦਾ ਸੋਮਾ, ਰਹਿਮਤ ਦਾ ਭੰਡਾਰਾ।

ਰੁੜ੍ਹਦੀਆਂ ਬੇੜੀਆਂ ਬੰਨੇ ਲਾਏ, ਕਰ ਦਏ ਪਾਰ-ਉਤਾਰਾ।
ਪਾਪੀ ਜਗਤ ਤਰਾਵਨ ਆਇਆ, ਸਤਿਗੁਰ ਨਾਨਕ ਪਿਆਰਾ।
'ਅਜਾਮਲ' ਪਾਪੀ, ਸਭ ਜੱਗ ਜਾਣੇ, ਨਿਮਖ ਮਾਂਹਿ ਨਿਸਤਾਰਾ।
ਨਾਨਕ ਕਹਿਤ ਚੇਤ ਚਿੰਤਾਮਨ, ਤਹਿ ਭੀ ਉਤਰਸ ਪਾਰਾ।

ਧੁੰਧ ਮਿਟੀ, ਜੱਗ ਚਾਨਣ ਹੋਇਆ, ਲੁੱਕ ਨਾ ਸਕੇ ਲੁਕਾਇਆ।
ਚਾਨਣ ਜੱਗ ਦਾ ਜਗਮਗ ਕਰਦਾ, ਚਾਰ ਚੁਫੇਰੇ ਛਾਇਆ।
ਪਾਪ ਦੇ ਘੁੱਪ ਹਨੇਰੇ ਅੰਦਰ, ਡਾਹਢਾ ਸੀ ਘਬਰਾਇਆ।
ਉਤਰ ਗਿਆ ਮੇਰੇ ਮਨ ਕਾ ਸੰਸਾ, ਜਦ ਤੇਰਾ ਦਰਸਨ ਪਾਇਆ।
ਛਿੰਨ ਛਿੰਨ ਹੋਇਆ ਸਭ ਅੰਧਿਆਰਾ, ਜੋ ਸੀ ਘਿਰ ਘਿਰ ਆਇਆ।
ਨੂਰੀ ਜੋਤ ਜਗਤ ਤੇ ਆਈ, ਪਲਟ ਦਿੱਤੀ ਜਿਸ ਕਾਇਆ।
ਲੋਕਾਂ ਸੁੱਖ ਦਾ ਸਾਹ ਸੀ ਲੀਤਾ, ਹੱਸਿਆ ਕੋਈ ਮੁਸਕਾਇਆ।
ਦੂਖ ਨਾਠੇ ਸੁਖ ਸਹਿਜ ਸਮਾਏ, ਅਨੰਦ ਅਨੰਦ ਗੁਨ ਗਾਇਆ।
ਨਹੀਂ ਤਾਂ ਰੱਬ ਹੀ ਜਾਣੇ ਹੁੰਦੀ, ਕੀ ਕੁਝ ਰੱਬ ਦੀ ਮਾਇਆ।
ਪਾਪ ਦਾ ਬੇੜਾ ਭਰ ਭਰ ਕੇ ਬਸ, ਡੁੱਬਣ। ਤੇ ਸੀ ਆਇਆ।
ਭਵਸਾਗਰ 'ਚੋਂ ਬੇੜੀ ਕੱਢ ਕੇ, ਪਾਪੀ ਜਗਤ ਤਰਾਇਆ।
ਲਾਜ ਰਖੀ 'ਖ਼ੁਸ਼ਬਾਸ਼' ਅਸਾਡੀ, ਸਿਰ ਤੇ ਹੱਥ ਟਿਕਾਇਆ।
ਬਾਂਹੇ ਪਕੜ ਕਢ ਲੀਨੇ ਅਪਨੇ, ਅੰਧਕੂਪ ਤੇ ਮਾਇਆ।
ਕਹੁ ਨਾਨਕ ਗੁਰ ਬੰਧਨ ਕਾਟੇ, ਬਿਛਰਤ ਆਨ ਮਿਲਾਇਆ।

# ਖ਼ੂਨ ਹੈ ਨਿਮਾਣਿਆਂ ਦਾ

—ਠਾਕਰ ਸਿੰਘ 'ਜ਼ਖ਼ਮੀ'

ਹੋਰਨਾਂ ਦੇ ਪੱਲੇ ਕਿਥੋਂ ਪੈ ਗਈ ਕੰਗਾਲੀ ਏ?
ਤੇਰੇ ਮੁੱਖ ਉੱਤੇ ਕਿਵੇਂ ਗਿੱਠ ਗਿੱਠ ਲਾਲੀ ਏ?
ਤੇਰੀ ਵੰਡ ਕਾਣੀ ਲੱਕ ਤੋੜਿਆ ਨਿਤਾਣਿਆਂ ਦਾ।

ਗੱਲ ਗੱਲ ਉੱਤੇ ਗਲ ਘੁੱਟੇ ਨੀ ਗ਼ਰੀਬਾਂ ਦੇ।
ਆਪਣੇ ਕਸੂਰ ਜ਼ੁੰਮੇਂ ਲਾਏ ਨੀ ਨਸੀਬਾਂ ਦੇ।
ਖੁਲ੍ਹ ਗਿਆ ਪਾਜ ਸਾਰਾ ਜ਼ੋਰਾਂ ਤੇ ਧਿੰਗਾਣਿਆਂ ਦਾ।

ਗ਼ਰੀਬਾਂ ਦੀ ਕਮਾਈ ਉਤੇ ਬ੍ਰਹਮ-ਭੋਜ ਕੀਤਾ ਈ।
ਲਹੂ ਤੂੰ ਬੇ-ਦੋਸ਼ਿਆਂ ਦਾ ਰੱਜ ਰੱਜ ਪੀਤਾ ਈ।
ਦੇ ਰਿਹਾ ਗਵਾਹੀ ਵੇਖ ਲੱਗਾ ਢੇਰ ਖਾਣਿਆਂ ਦਾ।

ਕੰਗਲੇ, ਗ਼ਰੀਬ ਰੱਬ ਕਦੇ ਵੀ ਬਣਾਏ ਨਾ।
ਪੰਜ ਤੱਤ ਵੱਧ ਘੱਟ ਕਿਸੇ ਵਿਚ ਪਾਏ ਨਾ।
ਰਚਿਆ ਇਹ ਢੌਂਗ ਸਾਰਾ ਤੇਰੇ ਜਿਹੇ ਰਾਣਿਆਂ ਦਾ।

'ਲਾਲੋ' ਦੀ ਕਮਾਈ ਬਸ ਸਾਨੂੰ ਪਰਵਾਨ ਏ।
'ਲਾਲੋ' ਸਾਡੀ ਜਿੰਦ ਹੈ, ਤੇ 'ਲਾਲੋ' ਸਾਡੀ ਜਾਨ ਏ।
ਦੁੱਧ ਛੱਡ, ਲਹੂ ਪੀਣਾ, ਕੰਮ ਜਰਵਾਣਿਆਂ ਦਾ।

ਹੋਰਨਾਂ ਦੇ ਭਾਗ ਖੋਹ ਕੇ, 'ਭਾਗੋ' ਅਖਵਾਨਾਂ ਏਂ।
ਲੁੱਟ ਦੀ ਕਮਾਈ ਵਿਚ, ਰੱਬ ਨੂੰ ਫਸਾਨਾਂ ਏਂ।
ਬਣੇਗਾ ਤੂਫ਼ਾਨ ਵੇਲੇ, ਦੱਸ ਕੀ ਮੁਹਾਣਿਆਂ ਦਾ?
'ਭਾਗੋ' ਤੇਰੇ ਪੂੜਿਆਂ 'ਚ, ਖ਼ੂਨ ਹੈ ਨਿਮਾਣਿਆਂ ਦਾ।

# ਸਾਰਾ ਸੰਸਾਰ ਝੁਕਿਆ

—ਤਾਰਾ ਸਿੰਘ 'ਫਾਨੀ'

ਇਕ ਦਿਨ ਪਿਤਾ ਕਾਲੂ, ਗੁਰੂ ਨਾਨਕ ਜੀ ਨੂੰ,
ਕਿਹਾ ਆਪਣੇ ਕੋਲ ਬਹਾ ਕੇ ਤੇ।
ਅੱਜ ਤੋਂ ਨਾਨਕ ਜੀ ਆਪਣੇ ਘਰ ਦੀਆਂ,
ਮੱਝਾਂ ਚਾਰਿਆ ਕਰੋ, ਚਿੱਤ ਲਾ ਕੇ ਤੇ।
ਅਗੋਂ ਨਾਨਕ ਵੀ, ਜੋੜ ਕੇ ਹੱਥ ਦੋਵੇਂ,
ਕਿਹਾ, ਪਿਤਾ ਨੂੰ ਸੀਸ ਨਿਵਾ ਕੇ ਤੇ।
ਹੁਕਮ ਪਿਤਾ ਜੀਓ ਮੰਨ ਅੱਜ ਤੋਂ,
ਮੱਝਾਂ ਚਾਰਾਂਗਾ, ਛੜੀ ਉਠਾ ਕੇ ਤੇ।
ਹੱਥ ਛੜੀ ਫੜ, ਕਿੱਲਿਓਂ ਖੋਹਲ ਮੱਝਾਂ,
ਮੱਝਾਂ ਚਾਰਨੇ ਨਾਨਕ ਨਿਰੰਕਾਰ ਚੱਲੇ।
ਇਓਂ ਜਾਪੇ ਜਿਓਂ ਬਿੰਦਰਾਬਨ ਅੰਦਰ,
ਗਊਆਂ ਚਾਰਨੇ ਕ੍ਰਿਸ਼ਨ ਮੁਰਾਰ ਚਲੇ।

ਪਿੰਡੋਂ ਬਾਹਰ ਜਾ, ਚਰਦੀਆਂ ਛੋੜ ਮੱਝਾਂ,
ਇਕ ਥਾਂ ਤੇ ਨਾਨਕ ਨਿਰੰਕਾਰ ਬਹਿ ਗਏ।
ਰੱਬੀ ਰੰਗ ਵਿਚ ਰੰਗੇ ਦਾਤਾਰ ਮੇਰੇ,
ਰੱਬੀ ਰੰਗ ਨੂੰ ਕਰਨ ਲਈ ਪਿਆਰ ਬਹਿ ਗਏ।
ਓਧਰ ਖੁਲ੍ਹੀਆਂ ਚਰਦੀਆਂ ਫਿਰਨ ਮੱਝਾਂ,
ਇਧਰ ਜੋੜ ਕੇ ਤਾਰ ਕਰਤਾਰ ਬਹਿ ਗਏ।
ਸਿਰਜਨਹਾਰ ਕਰਤਾਰ ਦੀ ਮੌਜ ਅੰਦਰ,
ਮੌਜਾਂ ਵਾਲੜੇ, ਚੌਂਕੜੇ ਮਾਰ ਬਹਿ ਗਏ।
ਮੱਝਾਂ ਚਰਦੀਆਂ ਜਾ ਵੜੀਆਂ ਇਕ ਪੈਲੀ,
ਪੈਲੀ ਮੱਝੀਆਂ ਚਰ, ਉਜਾੜ ਦਿੱਤੀ।
ਰਾਖੇ ਪੈਲੀ ਦੇ ਨਾਨਕ ਨੂੰ ਬਾਂਹੋ ਫੜ ਕੇ,
ਕਿਹਾ, ਕਿਸਮਤ ਕਿਓਂ ਮੇਰੀ ਲਤਾੜ ਦਿੱਤੀ।

'ਨਾਨਕ' ਆਖਿਐ, ਕਾਹਨੂੰ ਪਿਆ ਗਲ ਪੈਨੈਂ,
ਤੇਰਾ ਅਸਾਂ ਨੇ ਕੁਝ ਵਿਗਾੜਿਆ ਨਹੀਂ।
ਪੱਠੇ ਦੋ ਤਿੰਨ ਮੱਝਾਂ ਜ਼ਰੂਰ ਖਾਧੇ,
ਤੇਰਾ ਵੱਸਦਾ ਖੇਤ ਉਜਾੜਿਆ ਨਹੀਂ।
ਜਾਹ, ਇਸੇ ਵਿਚ ਪਾਵੇਗਾ ਰੱਬ ਬਰਕਤ,
ਬਰਕਤ ਵਾਲਾ ਵਰਕਾ, ਅਸਾਂ ਫਾੜਿਆ ਨਹੀਂ।
ਜਿਹਦੇ ਸਿਰ ਕਰਤਾਰ ਦਾ ਹੱਥ ਹੋਵੇ,
ਭਾਗ ਓਸਦਾ ਜਾਂਦਾ ਲਤਾੜਿਆ ਨਹੀਂ।
ਰਾਖੇ ਆਖਿਆ, ਬਹੁਤ ਨਾ ਕਰੋ ਗੱਲਾਂ,
ਨਾਨਕ! ਚੱਲ ਕੇ ਮੇਰਾ ਹਰਜਾਨਾ ਭਰ ਦੇ।
ਤੇਰੀਆਂ ਮੱਝਾਂ ਉਜਾੜਿਆ ਖੇਤ ਮੇਰਾ,
ਉਜੜੇ ਖੇਤ ਦਾ ਕੁਲ ਜੁਰਮਾਨਾ ਭਰ ਦੇ।

ਰਾਖਾ ਖੇਤ ਦਾ ਲੜਦਾ ਨਾਲ 'ਨਾਨਕ',
ਆਖ਼ਰ 'ਰਾਏ ਬੁਲਾਰ' ਕੋਲ ਆਇਆ ਜੀ।
ਤੇਰੇ ਕਾਲੂ ਪਟਵਾਰੀ ਦੇ ਪੁੱਤ ਨਾਨਕ,
ਖੇਤ ਮੱਝਾਂ ਨੂੰ ਮੇਰਾ ਚਰਵਾਇਆ ਜੀ।
ਨਾਨਕ ਆਖਿਆ, ਰਾਖਾ ਝੂਠ ਕਹਿੰਦਾ,
ਝੂਠਾ ਦੋਸ਼ ਇਸ ਮੇਰੇ 'ਤੇ ਲਾਇਆ ਜੀ।
ਖੇਤ ਵੱਸਦਾ ਰਸਦਾ ਪਿਆ ਏਹਦਾ,
ਪੱਤਾ ਇਕ ਨਾ ਹਿਲਿਆ ਹਿਲਾਇਆ ਜੀ।
ਰਾਖੇ ਖੇਤ ਦੇ ਆਖਿਆ, ਰਾਏ ਜੀਓ,
ਅੱਖੀਂ ਖੇਤ ਦਾ ਚਲੋ ਉਜਾੜਾ ਵੇਖੋ।
ਮੇਰੀ ਗੱਲ ਦਾ ਫੇਰ ਇਤਬਾਰ ਕਰਨਾ,
ਪਹਿਲਾਂ ਕਿਸਮਤ ਦਾ ਪਾਇਆ ਪੁਆੜਾ ਵੇਖੋ।

'ਰਾਏ ਬੁਲਾਰ' ਵੀ ਰਾਖੇ ਦੀ ਗੱਲ ਸੁਣ ਕੇ,
ਅਹਿਲਕਾਰਾਂ ਦੇ ਸਣੇ ਤਿਆਰ ਹੋਇਆ।
ਪਿਤਾ 'ਕਾਲੂ' ਵੀ ਸੁਣ ਇਹ ਰਾਮ ਰੌਲਾ,
ਹਾਜ਼ਰ 'ਰਾਏ' ਦੇ ਆਣ ਦਰਬਾਰ ਹੋਇਆ।
ਅਗੇ ਰਾਏ ਬੁਲਾਰ ਤੇ ਖੇਤ ਰਾਖਾ,
ਕਾਲੂ ਪਿਤਾ ਸੰਗ, ਨਾਨਕ ਨਿਰੰਕਾਰ ਹੋਇਆ।
ਉੱਜੜੇ ਖੇਤ ਨੂੰ ਅੱਖੀਂ ਵੇਖਣੇ ਲਈ,
ਪਿੱਛੇ 'ਤਲਵੰਡੀ' ਦਾ ਨਰ ਤੇ ਨਾਰ ਹੋਇਆ।

ਨਾਨਕ ਪ੍ਰੀਤਮ ਜਿਥੇ ਮੱਝਾਂ ਚਾਰੀਆਂ ਸਨ,
ਉਥੇ ਪੁੱਜ ਕੇ ਸਭੇ ਹੈਰਾਨ ਹੋ ਗਏ।
ਲਹਿਲਹਾਂਵਦੇ ਵੇਖ ਕੇ ਖੇਤ ਸਾਰੇ,
ਫ਼ਰਦ-ਜੁਰਮ ਸਾਰੇ, ਪਸ਼ੇਮਾਨ ਹੋ ਗਏ।

'ਰਾਏ' ਆਖਿਆ, ਰਾਖਿਆ ਦੱਸ ਛੇਤੀ,
ਕਿਹੜਾ ਮੱਝੀਆਂ ਖੇਤ ਉਜਾੜਿਆ ਏ?
ਕਿਥੇ 'ਨਾਨਕ' ਨੇ ਬਹਿ ਕਸੂਰ ਕੀਤਾ,
ਕਿਥੇ ਭਾਗ ਗਿਆ ਤੇਰਾ ਲਤਾੜਿਆ ਏ?
ਤੇਰੇ ਕੁਲ ਨੁਕਸਾਨ ਦਾ ਮੁੱਲ ਤਾਰਾਂ,
ਤੇਰਾ ਦੱਸ ਕੀ ਕਿਸੇ ਵਿਗਾੜਿਆ ਏ?
ਜਿਹਦੇ ਲਈ ਤੂੰ ਭਰੇ ਦਰਬਾਰ ਅੰਦਰ,
ਮੇਰੇ 'ਨਾਨਕ' ਪ੍ਰੀਤਮ ਨੂੰ ਤਾੜਿਆ ਏ?
ਰਾਖਾ ਮਲ ਕੇ ਅੱਖੀਆਂ, ਕਹਿਣ ਲੱਗਾ,
ਮੇਰੀ ਸਮਝ ਵਿਚ ਕੁਝ ਨਹੀਂ ਆ ਰਿਹਾ ਏ।
ਹੁਣੇ ਮੱਝਾਂ ਇਹ ਖੇਤ ਉਜਾੜਿਆ ਸੀ,
ਹੁਣੇ ਖੇਤ ਇਹ ਲਹਿਲਹਾ ਰਿਹਾ ਏ।

ਖੇਤ ਉੱਜੜਿਆ ਲਹਿਰੇ ਵੇਖ ਖਾਂਦਾ,
ਅੱਗੇ 'ਨਾਨਕ' ਦੇ 'ਰਾਏ ਬੁਲਾਰ' ਝੁਕਿਆ।
ਝੁਕਿਆ ਰਾਏ ਬੁਲਾਰ ਕੀ, ਪਲਾਂ ਅੰਦਰ,
ਤਲਵੰਡੀ ਦਾ ਨਰ ਤੇ ਨਾਰ ਝੁਕਿਆ।
ਮੇਰੇ ਬਖ਼ਸ਼ ਦੇ, ਕੁਲ ਗੁਨਾਹ ਨਾਨਕ,
ਰਾਖਾ ਖੇਤ ਦਾ ਕਰਦਾ ਪੁਕਾਰ ਝੁਕਿਆ।
ਜਿਥੇ ਪੈਰ ਇਕ ਵਾਰ ਵੀ ਪਾਇਆ ਨਾਨਕ,
ਓਥੇ 'ਫ਼ਾਨੀ' ਇਹ ਸਰਬ ਸੰਸਾਰ ਝੁਕਿਆ।
ਜਦੋਂ ਤੀਕ ਹੈ ਜਿੰਦ ਵਿਚ ਜਿੰਦ ਬਾਕੀ,
ਗਾਵਾਂ ਗੀਤ ਤੇਰੇ, ਨਾਲ ਚਾਅ ਨਾਨਕ।
ਨਿਗਾਹ ਮਿਹਰ ਦੀ ਸੁੱਟ ਕੇ ਇਕ ਵਾਰੀ,
ਮੇਰੇ ਦਿਲ ਦੀ ਦੂਨੀਆਂ ਵਸਾ ਨਾਨਕ।

## ਗੁਰਦੇਵ ਤੇ ਮਲਿਕ ਭਾਗੋ

—ਕਰਤਾਰ ਸਿੰਘ 'ਕੰਵਲ'

"ਤਪਾ ਜੀ! ਹੁਕਮ ਮੇਰੇ ਦਾ ਕਿਉਂ ਸਨਮਾਨ ਨਾ ਹੋਇਆ?
ਮੁਸਾਹਿਬ ਨੂੰ ਤੁਸੀਂ ਆਪਣੇ ਦਰੋਂ ਦੁਰਕਾਰ ਦਿੱਤਾ ਏ!
ਜਦੋਂ ਉਹ ਰੋਸ-ਭਰਿਆ, ਤਿਲਮਿਲਾਂਦਾ, ਪਰਤ ਕੇ ਆਇਆ,
ਤੇ ਦੁਹਰਾਈ ਬਗ਼ਾਵਤ ਦੀ ਭਰੀ ਹੋਈ ਵਾਰਤਾ ਸਾਰੀ—
ਪਤਾ ਹੈ ਕਿਸ ਤਰ੍ਹਾਂ ਤਨ-ਮਨ 'ਚ ਮੇਰੇ ਜਾਗੀਆਂ ਲਾਟਾਂ?
ਤ੍ਰੇਲੀ ਆ ਗਈ ਮੱਥੇ 'ਤੇ ਮੇਰਾ ਸਬਰ ਥੱਰਾਇਆ!
ਮੇਰੇ ਆਦਰਸ਼ ਤੇ ਇਨਸਾਫ਼ ਦੀ ਚਰਚਾ ਨੂੰ ਜੱਗ ਜਾਣੇ—
ਉਮਰ ਸਾਰੀ ਕਿਸੇ ਮਾਸੂਮ ਦੇ ਦਿਲ ਨੂੰ ਦੁਖਾਇਆ ਨਹੀਂ।
ਜੇ ਪਹਿਲੀ ਵਾਰ ਹੀ ਆਉਣਾ ਤੁਸੀਂ ਪਰਵਾਨ ਕਰ ਲੈਂਦੇ,
ਪਿਆਦੇ ਭੇਜਣੇ ਦੀ ਲੋੜ ਨਾ ਪੈਂਦੀ ਕਦੇ ਮੈਨੂੰ।"

"ਕੋਈ ਸਾਧੂ, ਫ਼ਕਰ, ਗੁਰ-ਪੀਰ ਏਨਾ ਹਠੀ ਨਹੀਂ ਹੁੰਦਾ—
ਕਿਸੇ ਨੇ ਨਿੰਦਿਆ ਅੱਜ ਤੀਕ ਨਾ ਬ੍ਰਹਮ-ਭੋਜ ਦੀ ਕੀਤੀ!
ਪਵਿੱਤਰ ਇਹ ਪਦਾਰਥ, ਕਿਸ ਤਰ੍ਹਾਂ ਹੋਏ ਲਹੂ-ਰੰਗੇ?
ਕਿਵੇਂ ਸ਼ੂਦਰ ਦੀ ਰੋਟੀ ਕੋਧਰੇ ਦੀ, ਦੁੱਧ-ਧਾਰਾ ਏ?
ਪੁਰਾਤਨ ਧਰਮ, ਰਹੁ-ਰੀਤਾਂ ਤੇ ਮਰਯਾਦਾ ਪਵਿੱਤਰ ਦਾ—
ਕੋਈ ਰੱਬ ਦਾ ਪਿਆਰਾ ਇਸ ਤਰ੍ਹਾਂ ਖੰਡਨ ਨਹੀਂ ਕਰਦਾ!
ਇਹਨਾਂ ਪ੍ਰਸ਼ਨਾਂ ਦੇ ਉੱਤਰ ਦੇ ਦਿਉ, ਕਾਇਲ ਕਰੋ ਮੈਨੂੰ,
ਨਹੀਂ ਤਾਂ, ਨਿਮਰਤਾ ਦੇ ਨਾਲ ਇਹ ਪ੍ਰਸ਼ਾਦਿ ਛਕ ਜਾਓ।
ਮੇਰਾ ਨਾ ਸਬਰ ਅਜ਼ਮਾਓ! ਸਮੇਂ ਦੇ ਰੰਗ ਤਾਂ ਵੇਖੋ—
ਕਿਵੇਂ ਦਰਬਾਰ ਅੰਦਰ ਲਹਿਰ-ਬਹਿਰ ਮਧੁਰ ਮੁਸਕਾਨਾਂ!"

ਮੇਰੇ ਗੁਰਦੇਵ ਦੇ ਨੈਣਾਂ 'ਚ ਮਸਤੀ, ਮੁਸਕਣੀ ਬੁੱਲ੍ਹੀਂ,
ਵਚਿੱਤਰ ਲੋਰ ਤੇ ਅੰਦਾਜ਼ ਵਿਚ ਇਉਂ ਭਾਵ ਪ੍ਰਗਟਾਏ:

"ਮਲਿਕ ਸਾਹਿਬ! ਮੈਂ ਉਸ ਨਿਰੰਕਾਰ ਦੇ ਦੁਆਰੇ ਦਾ ਢਾਡੀ ਹਾਂ,
ਅਜ਼ਲ ਤੋਂ ਨੂਰ ਜਿਸ ਦਾ, ਬੁਝ ਗਏ ਦਿਲ ਜਗਮਗਾਂਦਾ ਏ!
ਮਿਹਰ ਦੀ ਨਜ਼ਰ 'ਉਸ ਦੀ', ਰੰਕ ਨੂੰ ਰਾਉ ਬਣਾ ਦੇਵੇ,
ਪਰ ਇਹ ਬੰਦਾ ਹੀ ਨਾ-ਸ਼ੁਕਰਾ, ਉਹਦੇ ਉਪਕਾਰ ਨਾ ਜਾਣੇ!
ਜਦੋਂ ਤਕ ਉਮਰ ਦੇ ਵਿਰਸੇ 'ਚ ਹੰਝੂ ਸਹਿਕਦੇ ਰਹਿੰਦੇ,
ਉਦੋਂ ਤਕ, ਇਹ, ਚਿਤਾਰੇ ਨਾਮ ਸਿਰਜਣਹਾਰ ਦਾ ਹਰ ਦਮ।
ਜਦੋਂ ਨਿਰ-ਧਨ ਕੋਈ, ਧਨਵਾਨ, ਰਾਜਾ, ਸ਼ਹਿਨਸ਼ਾਹ ਬਣਦੈ,
ਉਸੇ ਛਿਣ, ਹਉਂ 'ਚ ਭਰਿਆ, 'ਓਸ' ਦੇ ਅਹਿਸਾਨ ਭੁੱਲ ਜਾਂਦੈ।
ਇਸੇ ਲਈ ਤਪ ਤੋਂ ਮਿਲੇ ਰਾਜ, ਰਾਜੋਂ ਨਰਕ ਮਿਲ ਜਾਏ,
ਤੇ ਫਿਰ ਲੱਖਾਂ ਹੀ ਜੂਨਾਂ ਭਟਕ ਕੇ ਇਨਸਾਨ ਬਣਦਾ ਏ।"

"ਜ਼ਰਾ ਸੋਚੋ! ਤੁਹਾਡੀ ਕਿਰਤ ਤੋਂ ਬ੍ਰਹਮ-ਭੋਜ ਇਹ ਬਣਿਆ?
ਜਾਂ, ਇਸ ਖ਼ਾਤਰ, ਅਨੇਕਾਂ ਕਿਰਤੀਆਂ ਮੁੜ੍ਹਕਾ ਵਗਾਇਆ ਏ?
ਕਿਵੇਂ ਪਰਜਾ ਦੇ ਪਾਲਕ ਹੋ, ਤੁਸੀਂ ਸੱਚੇ ਨਿਆਂਕਾਰੀ?
ਜਿਨ੍ਹਾਂ ਦੀ ਨਜ਼ਰ, ਸੁੱਚੀ ਕਿਰਤ ਦਾ ਨਾ ਮਰਮ ਪਹਿਚਾਣੇ!
ਇਹ ਕੀ ਇਨਸਾਫ਼ ਹੈ? ਧੋਤੇ ਹੋਏ ਦਿਲ ਜਾਣ ਦੁਰਕਾਰੇ,
ਤੇ ਛਲੀਏ, ਹਉਂ-ਭਰੇ, ਨਿੰਦਕ, ਦੋ-ਜਨਮੇ ਮਾਣ-ਅਧਿਕਾਰੀ।
ਕਿਵੇਂ ਬਹੁ-ਰੂਪੀਏ, ਇਹ ਬਣ ਗਏ ਧੰਨਵਾਦ ਦੇ ਪਾਤਰ?
ਜੋ ਵਿਹਲੜ, ਧਾਨ ਖਾਂਦੇ, ਖ਼ੂਨ ਪੀਂਦੇ, ਵਾਂਗ ਜੋਕਾਂ ਦੇ!"

"ਜਦੋਂ ਉਸ ਨੂਰ ਦਾ ਹੀ ਚਮਤਕਾਰਾ ਹਰ ਰਿਦੇ ਅੰਦਰ,
ਤੇ ਫਿਰ ਇਹ ਵਿਤਕਰੇ, ਵਿੱਥਾਂ, ਜ਼ੁਲਮ ਤ੍ਰਿਸਕਾਰ ਕਿਸ ਖ਼ਾਤਰ?
ਜਨਮ ਕਰਕੇ ਕੋਈ ਕਿਉਂ ਮਾਣ ਜਾਂ ਅਪਮਾਨ ਪਾਉਂਦਾ ਏ?
ਕਿਉਂ ਨਾ ਕਰਮ ਤੇ ਸੁੱਚਾ ਅਮਲ ਸਤਿਕਾਰਿਆ ਜਾਏ?"

ਮਲਿਕ:
"ਤੁਸੀਂ ਦੱਸੋ, ਤਪਾ ਜੀ! ਇਹ ਸਨਾਤਨ ਰੀਤ ਵੱਡਿਆਂ ਦੀ,
ਕਿਵੇਂ ਧਿੱਕਾਰ ਦੇਈਏ? ਕਿਸ ਤਰ੍ਹਾਂ ਮਹੁਰੇ ਨੂੰ ਚੱਟ ਲਈਏ?
ਵਡੇਰੇ ਜਿਸ ਤਰ੍ਹਾਂ ਦੀ ਪ੍ਰੰਪਰਾ ਵਿਰਸੇ 'ਚ ਦੇ ਗਏ ਨੇ,
ਉਹਦਾ ਕਰਕੇ ਉਲੰਘਣ, ਕਿਸ ਤਰ੍ਹਾਂ, ਰਾਹੋਂ ਕੁਰਾਹੇ ਤੁਰੀਏ?"

ਗੁਰਦੇਵ:
"ਕੋਈ ਵੀ ਧਰਮ, ਸਭਿਆਚਾਰ, ਰੱਬੀ ਦੇਣ ਨਹੀਂ ਹੁੰਦਾ—
ਇਹ 'ਬੰਦਾ' ਹੀ ਕਰੇ ਨਿਰਮਾਣ, ਅਪਣਾ ਇਸ਼ਕ ਪਾਲਣ ਲਈ।

ਪੁਰਾਣੀ ਪਿਰਤ, ਸੋਚਾਂ, ਨੇਮ, ਬਣਦੇ ਵਹਿਮ ਜਿਸ ਵੇਲੇ,
ਉਸੇ ਹੀ ਕਾਲ ਵਿਚ ਵਿਸ਼ਵਾਸ ਬਦਲਣ ਨੇਕ ਪੁਰਸ਼ਾਂ ਦੇ।
ਜਦੋਂ ਇਤਿਹਾਸ ਚੁੰਮੇ ਪੈਰ, ਸੇਵਕ ਵਾਂਗ, ਮਨੁੱਖ ਦੇ,
ਉਦੋਂ ਅਨੁਭਵ ਨਵਾਂ, ਸੰਸਾਰ ਦੀ ਕਾਇਆ ਪਲਟ ਦੇਵੇ।
ਨਹੀਂ ਰਹਿੰਦਾ ਏ ਥਿਰ ਕੁਝ ਵੀ, ਸਿਵਾਏ ਸੱਚ-ਅਮਲਾਂ ਦੇ—
ਤੇ, ਸੁੱਚਾ ਅਮਲ ਹੀ ਬੰਦੇ ਨੂੰ ਸੱਚ-ਦਰਬਾਰ ਪਹੁੰਚਾਏ!"

"ਤਿਆਗੋ ਹਉਂ ਦਾ ਵਰਤਾਰਾ, ਤੇ ਅਪਣਾਉ ਅਮਲ ਸੁੱਚੇ,
ਅਮੁੱਲੀ ਜ਼ਿੰਦਗੀ ਹਰ ਵਾਰ ਨਾ ਮਿਲਦੀ ਨਸੀਬਾਂ ਨੂੰ!
ਪਦਾਰਥ, ਧਨ, ਮਹਿਲ ਤੇ ਮਾੜੀਆਂ ਕਿਸ ਕੰਮ ਆਵਣਗੇ?
ਜਦੋਂ ਇਹ ਆਤਮਾ ਹੀ ਸਾਥ ਨਾ ਦੇਵੇ ਮਰਨ ਵੇਲੇ!
ਇਹ ਨੰਗੀ ਹੋਂਦ ਬੰਦੇ ਦੀ, ਪਦਾਰਥ-ਹੀਣ ਆਉਂਦੀ ਏ,
ਤੇ, ਜਾਂਦੀ ਵਾਰ ਖ਼ਾਲੀ ਹੱਥ, ਪੱਲਾ ਝਾੜ ਤੁਰ ਜਾਏ!
ਕਮਾਈ ਨੇਕ ਅਮਲਾਂ, ਤੇ ਮਗਨਤਾ ਨਾਮ-ਸਿਮਰਣ ਦੀ—
ਇਹਨਾਂ ਵਿਚ ਕਿਰਤ ਸੁੱਚੀ ਦੀ ਜਦੋਂ ਹੈ ਮਹਿਕ ਰਲ ਜਾਂਦੀ,
ਉਦੋਂ ਬੰਦੇ ਦੀ ਜਿੰਦੜੀ ਭਟਕਣਾਂ ਤੋਂ ਸੁਰਖ਼ਰੂ ਹੋ ਕੇ
ਸਦਾ ਲਈ 'ਆਦਿ ਸਚੁ, ਜੁਗਾਦਿ ਸਚੁ' ਵਿਚ ਲੀਨ ਹੋ ਜਾਂਦੀ!"

ਮੇਰੇ ਗੁਰਦੇਵ ਦੇ ਉਪਦੇਸ਼ ਤੇ ਤੱਕਣੀ ਨਿਰਾਲੀ ਨੇ,
ਬਦਲ ਦਿੱਤਾ ਨਸੀਬਾ, 'ਮਲਿਕ' ਦਾ, ਛਲਿਆ ਵਿਕਾਰਾਂ ਦਾ।
ਜਦੋਂ ਗੁਰ-ਸ਼ਬਦ ਸੁਣ ਕੇ ਨਾਮ-ਧੁਨ ਵਿਚ ਲੀਨ ਉਹ ਹੋਇਆ,
ਉਹਦੇ ਆਪੇ ਦੇ ਅੰਦਰ ਜਾਗਿਆ ਅਹਿਸਾਸ ਗੁਰਮੁਖ ਦਾ।
ਗੁਰੂ-ਚਰਨਾਂ 'ਤੇ ਧਰ ਕੇ ਸੀਸ, ਫਿਰ ਉਹ ਕਹਿਣ ਇਉਂ ਲੱਗਾ:
"ਮੇਰੀ ਸਾਰੀ ਉਮਰ ਵਲ-ਛਲ 'ਚ ਢਲ ਗਈ, ਸੂਝ ਨਾ ਆਈ,
ਤੁਹਾਡੀ ਮਿਹਰ ਨੇ ਪਾਪਾਂ ਦਾ ਹੌਲਾ ਭਾਰ ਕਰ ਦਿਤੈ!
ਬਣਾ ਲਓ ਦਾਸ ਬੰਦੇ ਨੂੰ, ਮੇਰੇ ਅਵਗੁਣ ਚਿਤਾਰੋ ਨਾ!
ਗੁਰੂ ਨਾਨਕ! ਕੋਈ ਗੁਰ-ਪੀਰ, ਤੁਧ ਜੇਹਾ ਨਹੀਂ ਡਿੱਠਾ!"

# ਪਿਆਰਾ ਬਾਬਾ

—ਬਲਵੰਤ ਸਿੰਘ 'ਨਿਰਵੈਰ'

ਮਨ ਸਾੜਿਆਂ ਕੀਨਿਆਂ ਝੁਲਸ ਸੁਟੇ,
ਰਗਾਂ ਵਿਚ ਵਿਰੋਧ ਜਦ ਰਸ ਗਿਆ।
ਫੈਲੀ ਨਫ਼ਰਤ ਦੀ ਜ਼ਹਿਰ ਜਹਾਨ ਅੰਦਰ,
ਜਗ ਨੂੰ ਨਾਗ ਦਵੈਤ ਦਾ ਡੱਸ ਗਿਆ।
ਖਹਿ ਖਹਿ ਬਾਮ੍ਹਣ ਮੌਲਾਣੇ ਜਦ ਮਰਨ ਲਗੇ,
ਧਰਮ ਕਰਮ ਖੰਭ ਲਾ ਕੇ ਨੱਸ ਗਿਆ।
ਕੂੜ ਫਿਰਦਾ ਸੀ ਜਦੋਂ ਪਰਧਾਨ ਬਣਿਆ,
ਸੱਚ ਵਿਚ ਪਾਤਾਲ ਦੇ ਧੱਸ ਗਿਆ।
ਐਸੇ ਸਮੇਂ ਤਲਵੰਡੀ 'ਚੋਂ ਹੋਇਆ ਚਾਨਣ,
ਬੱਦਲ ਰਹਿਮਤਾਂ ਦਾ ਕੋਈ ਵੱਸ ਗਿਆ।
ਦੇ ਗਿਆ ਪਿਆਰ ਦਾ ਸਬਕ ਬਾਬਾ,
ਬਾਬਾ ਗੱਲ ਮੁਹੱਬਤ ਦੀ ਦੱਸ ਗਿਆ।

ਕੂੜ ਕੂੜ ਦੀ ਲੱਗੀ ਜਦ ਦੋਸਤੀ ਸੀ,
ਜਦੋਂ ਜਾਂਦਾ ਸੀ ਝੂਠ ਦਾ ਪੱਖ ਲਿਆ।
ਦੁਨੀਆਂ ਟੂਣੇ ਤਵੀਤਾਂ ਦੇ ਪਈ ਪਿਛੇ,
ਕਿਸੇ ਰੱਖ ਲਈ, ਕਿਸੇ ਕੱਖ ਲਿਆ।
ਕਿਸੇ ਮੁੰਦਰਾਂ ਪਾ ਕੇ ਲੁਟ ਲਿਆ,
ਲੁਟ ਕਿਸੇ ਨੇ ਨੂਟ ਕੇ ਅੱਖ ਲਿਆ।
ਉਦੋਂ ਪਿਆਰ ਮੁਹੱਬਤ ਦਾ ਫੇਰ ਪੱਲੂ,
ਬਾਬੇ ਜਗਤ ਜਲੰਦੇ ਨੂੰ ਰੱਖ ਲਿਆ।
ਅਮਨ ਸ਼ਾਂਤੀ ਚੈਨ, ਧਰਵਾਸ ਜਿਸ ਦਮ,
ਹੋ ਮਜਬੂਰ ਗਿਆ ਹੋ ਬੇ-ਬਸ ਗਿਆ।
ਸੋਮਾਂ ਪਿਆਰ ਮੁਹੱਬਤ ਦਾ ਗੁਰੂ ਨਾਨਕ,
ਸਾਨੂੰ ਗੱਲ ਮੁਹੱਬਤ ਦੀ ਦੱਸ ਗਿਆ।

ਜ਼ੱਰੇ ਜ਼ੱਰੇ ਅੰਦਰ ਰੱਬ ਵਸਦਾ ਹੈ,
ਲਹਿੰਦੇ ਚੜ੍ਹਦੇ ਦੇ ਟਪਲੇ ਨਾ ਖਾਹ ਬੰਦੇ।
ਕਰ ਸੇਵਾ ਤੂੰ ਰਬ ਦੇ ਬੰਦਿਆਂ ਦੀ,
ਉਹਨੂੰ ਮਿਲਣ ਦਾ ਇਕੋ ਹੀ ਰਾਹ ਬੰਦੇ।
ਇਕ ਨੂਰ ਤੋਂ ਉਪਜਿਆ ਜਗ ਸਾਰਾ,
ਉਹ ਹੀ ਰੱਬ ਹੈ, ਉਹ ਹੀ ਖ਼ੁਦਾ ਬੰਦੇ।
ਧਾਗਾ ਪ੍ਰੇਮ ਦਾ ਪ੍ਰੀਤ ਦੀ ਪਕੜ ਸੂਈ,
ਪਾੜ ਦੂਈ ਵਾਲੇ ਸੀਂਦਾ ਜਾਹ ਬੰਦੇ।
ਇਕ ਨਿਗਾਹ ਨਾਲ ਵੇਖਿਆ ਜਿਨ੍ਹੇ ਜੱਗ ਨੂੰ,
ਉਹਦੇ ਸਾਰਾ ਜਹਾਨ ਹੋ ਵੱਸ ਗਿਆ।
ਦੇ ਗਿਆ ਪਿਆਰ ਦਾ ਸਬਕ ਬਾਬਾ,
ਬਾਬਾ ਗੱਲ ਮੁਹੱਬਤ ਦੀ ਦੱਸ ਗਿਆ।

ਕਿਹਾ ਮੁਸਲਿਮ ਨੂੰ ਸੱਚਾ ਤੂੰ ਬਣ ਮੋਮਨ,
ਕਿਹਾ ਹਿੰਦੂ ਨੂੰ ਧਰਮ ਕਮਾਈ ਜਾਹ ਤੂੰ।
ਨਾ ਕੋ ਬੈਰੀ ਬੇਗਾਨਾ ਨਾ ਕੋਈ ਜੱਗ ਤੇ,
ਦਿਲ 'ਚੋਂ ਵੈਰ ਵਿਰੋਧ ਮਿਟਾਈ ਜਾਹ ਤੂੰ।
ਪਰਾਇਆ ਹੱਕ ਓਸ ਸੂਅਰ ਉਸ ਗਾਏ ਦੇ ਤੁਲ,
ਰੋਟੀ ਹੱਕ-ਹਲਾਲ ਦੀ ਖਾਈ ਜਾਹ ਤੂੰ।
ਇਕੋ ਸਾਈਂ ਹੈ ਜਿਦ੍ਹੀ ਮਖ਼ਲੂਕ ਸਾਰੀ,
ਉਹਦੇ ਨਾਲ ਮਿਤਰਾ ਚਿੱਤ ਲਾਈ ਜਾਹ ਤੂੰ।
ਕਾਮ ਕਰੋਧ ਮੋਹ ਲੋਭ ਹੰਕਾਰ ਅੰਦਰ,
ਸਾਰਾ ਜਗਤ ਸੀ ਜਦੋਂ ਗ੍ਰਸ ਗਿਆ।
ਦੇ ਗਿਆ ਪਿਆਰ ਦਾ ਸਬਕ ਬਾਬਾ,
ਬਾਬਾ ਗੱਲ ਮੁਹੱਬਤ ਦੀ ਦੱਸ ਗਿਆ।

# ਮਹਾਨ ਯੁੱਗ ਪੁਰਸ਼

—ਵਿਧਾਤਾ ਸਿੰਘ 'ਕਮਾਲ'

ਪ੍ਰਾਚੀਨ ਸੱਭਿਅਤਾ ਤੇ, ਛਾ ਗਈ ਅਸੱਭਿਅਤਾ ਜਾਂ,
ਰੋਸ਼ਨੀ ਤੇ ਸਾਇਆ ਜਦੋਂ ਆ ਗਿਆ ਹਨੇਰ ਦਾ।
ਅੰਧ-ਵਿਸ਼ਵਾਸ ਦੇ ਪੁਜਾਰੀ-ਰੂਪੀ ਉੱਲੂਆਂ ਨੂੰ,
ਚਾਨਣ ਨਾ ਭਾਇਆ ਜਦੋਂ ਗਿਆਨ ਦੀ ਸਵੇਰ ਦਾ।
ਵੇਦਾਂ ਦਾ ਗਿਆਨ ਜਿਨ੍ਹੇ ਵੰਡਿਆ ਜਹਾਨ ਤਾਈਂ,
ਉਹੋ ਦੇਸ਼ ਦੇਖਿਆ, ਜਾਂ ਹੰਝੂਆਂ ਨੂੰ ਕੇਰਦਾ।
ਦੁੱਖਾਂ ਦੇ ਅਟੇਰਨੇ ਤੇ, ਦਿਲ ਦੁਖੀ ਪ੍ਰਿਥਵੀ ਦਾ,
ਆਹਾਂ ਦੀਆਂ ਛੱਲੀਆਂ ਜਾਂ ਰਹਿੰਦਾ ਸੀ ਅਟੇਰਦਾ।

ਜਾਗ ਪਏ ਨਸੀਬ ਉਦੋਂ, ਯੁੱਗਾਂ ਦਿਆਂ ਰੋਗੀਆਂ ਦੇ,
'ਨਾਨਕੀ' ਦਾ ਵੀਰ ਜਾਂ, ਮਸੀਹਾ ਬਣ ਕੇ ਆ ਗਿਆ।
ਰੱਬੀ ਪ੍ਰਕਾਸ਼ ਦੇਖ, 'ਤ੍ਰਿਪਤਾ' ਦੇ ਵਿਹੜੇ ਵਿਚ,
ਝੂੰਮ ਉਠੀ ਪ੍ਰਿਥਵੀ, ਜਹਾਨ ਨਸ਼ਿਆ ਗਿਆ।

ਕਰਕੇ ਦੀਦਾਰ ਅੱਖਾਂ, 'ਤ੍ਰਿਪਤਾ' ਦੇ ਲਾਡਲੇ ਦਾ,
ਦਇਆ ਕਿਹਾ ਧਰਮ ਨੂੰ, ਸਹਾਰਾ ਸਾਡਾ ਆ ਗਿਆ।
ਮਾਣ ਤੇ ਭਰੋਸੇ ਨਾਲ, ਝੱਖੜਾਂ ਤੂਫ਼ਾਨਾਂ ਵਿਚੋਂ,
ਬੇੜੀਆਂ ਨੇ ਆਖਿਆ, ਕਿਨਾਰਾ ਸਾਡਾ ਆ ਗਿਆ।
ਰੋਸ਼ਨੀ ਦੇ ਖੋਜੀਆਂ, ਪਿਆਰ ਦਿਆਂ ਪਾਂਧੀਆਂ ਨੂੰ,
ਮੰਜ਼ਲਾਂ ਨੇ ਆਖਿਆ, ਮੁਨਾਰਾ ਸਾਡਾ ਆ ਗਿਆ।
ਹੰਝੂਆਂ ਨੂੰ ਪੂੰਝ ਪੂੰਝ, ਹਉਕਿਆਂ ਨੂੰ ਸਾਂਭ ਸਾਂਭ,
ਨੈਣਾਂ ਕਿਹਾ ਨੈਣਾਂ ਨੂੰ, ਨਜ਼ਾਰਾ ਸਾਡਾ ਆ ਗਿਆ।

'ਨਾਨਕ' ਦੇ ਰੂਪ ਵਿਚ, ਰੋਂਦੀ ਹੋਈ ਮਨੁੱਖਤਾ ਲਈ,
ਬਣ ਕੇ ਜ਼ਬਾਨ, ਭਗਵਾਨ ਆਪ ਆ ਗਿਆ।
ਦੁਖੀਆਂ ਲਈ ਵਾਹਿਗੁਰੂ, ਵਿਚੋਲਾ ਕੋਈ ਘੱਲਿਆ ਨਾ,
ਲੋਕਤਾ ਦੀ ਕਰਨ ਲਈ, ਕਮਾਨ ਆਪ ਆ ਗਿਆ।

ਜਿਹੜੇ ਜਿਹੜੇ ਪਾਸੇ ਗਿਆ, ਜ਼ਿੰਦਗੀ ਦਾ ਦੇਵਤਾ ਉਹ,
ਉਸੇ ਪਾਸੇ ਖ਼ੁਸ਼ੀਆਂ ਦੀ, ਖਿੜੀ ਗੁਲਜ਼ਾਰ ਸੀ।
ਬਣ ਕੇ ਜ਼ਬਾਨ ਜਦੋਂ, ਦੁਖੀਆਂ ਦੀ ਬੋਲਿਆ ਉਹ,
ਸਹਿਮ ਕੇ ਮਿਆਨੇ ਓਦੋਂ ਪੈ ਗਈ ਤਲਵਾਰ ਸੀ।
ਰਾਖਸ਼, ਦਰਿੰਦੇ, ਠੱਗ, ਕਾਤਲ ਮਨੁੱਖਤਾ ਦੇ,
ਪਾਪੀ ਤੇ ਪਖੰਡੀ ਦਿੱਤੇ, ਓਸ ਨੇ ਸੁਧਾਰ ਸੀ।
ਬਰਛੀਆਂ, ਬੰਦੂਕਾਂ, ਭਾਲੇ, ਡੁੱਸਕ ਡੁੱਸਕ ਰੋਣ ਲੱਗੇ,
ਜਿਨ੍ਹਾਂ ਨੇ ਬੇਦੋਸ਼ਿਆਂ ਦਾ, ਖੇਡਿਆ ਸ਼ਿਕਾਰ ਸੀ।

ਦੇਖ ਕੇ ਤਿਹਾਏ, ਦੁਖੀ, ਦੁੱਖਾਂ ਦਿਆਂ ਥਲਾਂ ਵਿਚ,
ਪਾਣੀ ਉਹਦੀ ਅੱਖ 'ਚੋਂ ਪਿਆਸਿਆਂ ਲਈ ਆ ਗਿਆ।
ਨਜ਼ਰਾਂ ਖ਼ੁਦਾਈ, ਜਾਦੂ ਜਿਹ੍ਹੀ ਸੀ ਜ਼ਬਾਨ ਵਿਚ,
ਚੰਦਨਾਂ ਦੀ ਮਹਿਕ ਉਹ ਕਰੀਰਾਂ ਵਿਚ ਪਾ ਗਿਆ।

ਯੁੱਗਾਂ ਬਾਅਦ ਆਇਆ, ਯੁੱਗ-ਪੁਰਸ਼ ਉਹ ਜਹਾਨ ਉਤੇ,
ਯੁੱਗ ਜਿਨ੍ਹੇ ਸ਼ੁਰੂ ਕੀਤਾ, ਸਾਂਝ ਤੇ ਪਿਆਰ ਦਾ।
ਇਸਤਰੀ ਨੂੰ ਕਿਹਾ ਉਹਨੇ ਇਹ ਮਾਂ ਹੈ ਮਨੁੱਖਤਾ ਦੀ,
ਜੱਗ ਰਿਹਾ ਇਹਨੂੰ ਜੁੱਤੀ, ਪੈਰ ਦੀ ਪੁਕਾਰਦਾ।
ਰਾਜੇ ਤੇ ਨਵਾਬ, ਕਾਮੇ, ਇਕੋ ਥਾਂ ਬਿਠਾਏ ਉਹਨੇ,
ਬਾਣੀ 'ਚੋਂ ਦਿਖਾਇਆ, ਰੱਬੀ ਰੂਪ ਕਰਤਾਰ ਦਾ।
ਛਾਤੀ ਨਾਲ ਲਾਇਆ ਉਹਨੇ, ਚਵ੍ਹਾਂ ਹੀ ਸ਼੍ਰੇਣੀਆਂ ਨੂੰ,
ਰੱਬ ਵਾਂਗ ਸਾਂਝਾ ਘਰ, ਜਿਹ੍ਹੇ ਦਰਬਾਰ ਦਾ।

ਮਾਇਆ ਕੋਲ ਆਈ, ਤੇ ਲਗਾਈ 'ਸੱਚੇ ਸੌਦਿਆਂ' ਤੇ,
ਕੀਤਾ ਜੇ ਵਾਪਾਰ, ਰਿਹਾ 'ਤੇਰਾ', 'ਤੇਰਾ' ਤੋਲਦਾ।
ਬਣਨ ਲਈ ਮਿਸਾਲ ਮਾਹੀ, ਧਰਤੀ ਦਾ ਰੱਬ ਦੇਖੋ,
ਹੱਥੀਂ ਹੱਲ ਵਾਹ ਕੇ, ਰਿਹਾ ਧਰਤੀ ਫਰੋਲਦਾ।

ਉੱਚੀ ਕਰ ਬਾਹਾਂ, ਗੁਰਾਂ ਆਖਿਆ ਜਹਾਨ ਤਾਈਂ,
ਦਇਆ ਤੋਂ ਬਗ਼ੈਰ ਬੰਦਾ, ਰੂਪ ਹੈ ਚੰਡਾਲ ਦਾ।
ਦੁੱਖ ਦੇ ਕੇ ਦੂਜਿਆਂ ਨੂੰ, ਸੁੱਖ ਜਿਹੜਾ ਲੱਭਦਾ ਹੈ,
ਪਾਣੀ ਹੈ ਉਹ ਸੱਜਣੋ, ਬਰੇਤਿਆਂ 'ਚੋਂ ਭਾਲਦਾ।
ਵਾਹਿਗੁਰੂ ਦਾ ਨੂਰ, ਉਸੇ ਹਿਰਦੇ 'ਚ ਵੱਸਦਾ ਹੈ,
ਦੂਜਿਆਂ ਲਈ ਘਾਲਣਾ, ਮਨੁੱਖ ਜਿਹੜਾ ਘਾਲਦਾ।

ਬੀਰਤਾ ਦਾ ਰੂਪ, ਉਹੋ ਸੂਰਮਾ ਜਹਾਨ ਉੱਤੇ,
ਦੁਖੀ ਲਈ ਤੇਗ਼ ਜਿਦ੍ਹੀ, ਕੰਮ ਕਰੇ ਢਾਲ ਦਾ।

ਚਵ੍ਹਾਂ ਕੂਟਾਂ ਵਿਚ ਝੰਡਾ, ਧਰਮ ਦਾ ਝੁਲਾਇਆ ਜਿਨ੍ਹੇ,
ਜੱਗ ਦੇਣਦਾਰ ਰਹੂ, 'ਤ੍ਰਿਪਤਾ' ਦੇ ਤਾਰੇ ਦਾ।
ਛੂਹ ਗਿਆ 'ਕਮਾਲ' ਉਹੋ, ਸਿਖਰਾਂ ਕਮਾਲ ਦੀਆਂ,
ਬਣ ਗਿਆ ਮੁਰੀਦ ਜਿਹੜਾ, 'ਨਾਨਕ' ਪਿਆਰੇ ਦਾ।

# ਗੁਰੂ ਨਾਨਕ ਦੇਵ

—ਸ਼ਹਿਜ਼ਾਦਾ 'ਨਾਜ਼' ਲਾਇਲਪੁਰੀ

ਦਇਆਵਾਨ ਸੁਸ਼ੀਲ ਤੇ ਪਿਆਰ ਮੂਰਤ,
ਗੁਰੂ ਜਗਤ ਦੇ, ਰੱਬ ਦੇ ਵਜ਼ੀਰ ਨਾਨਕ।
ਮੋਤੀ ਕੱਢ ਕੇ ਨੈਣਾਂ ਦੀ ਸਿੱਪੀਆਂ 'ਚੋਂ,
ਕਰਾਂ ਭੇਟ ਆ ਪੀਰਾਂ ਦੇ ਪੀਰ ਨਾਨਕ।
ਮਿਹਰਾਂ ਵਾਲਿਆ, ਮਿਹਰਾਂ ਦਾ ਮੀਂਹ ਪਾ ਕੇ,
ਕਰ ਦੇ ਹਰੀ ਇਹ ਸੜੀ ਤਕਦੀਰ ਨਾਨਕ।
ਤੇਰੇ ਦਰਸ਼ਨਾਂ ਨੂੰ ਲੋਚੇ ਜਾਨ ਮੇਰੀ,
ਅੱਠੇ ਪਹਿਰ ਮੈਂ ਰਵ੍ਹਾਂ ਦਿਲਗੀਰ ਨਾਨਕ।

ਰੱਖਾਂ ਸਾਂਭ ਕੇ ਨੈਣਾਂ ਦੀਆਂ ਬਾਰੀਆਂ ਵਿਚ,
ਰਿਸ਼ਮਾਂ ਵਾਲੜੀ ਤੇਰੀ ਤਸਵੀਰ ਨਾਨਕ।
ਇਕ ਮੈਂ ਨਹੀਂ, ਸਾਰਾ ਜਹਾਨ ਕਹਿੰਦੈ,
ਹੈਸੀ ਟੁੱਟੇ ਹੋਏ ਦਿਲਾਂ ਦੀ ਧੀਰ ਨਾਨਕ।

ਇਹ ਕਰਿਸ਼ਮਾ ਤੇਰੀ ਨਿਗਾਹ ਦਾ ਏ,
ਅੱਜ ਤਕ ਹਰ ਥਾਂਵੇਂ ਝੰਡੇ ਝੂਲਦੇ ਨੇ।
ਦਾਤਾ ਮੇਰਿਆ, ਤੇਰੇ ਦਵਾਰ ਉੱਤੇ,
ਸ਼ਹਿਨਸ਼ਾਹਾਂ ਦੇ ਸ਼ਾਹ ਵੀ ਰੁਲਦੇ ਨੇ।
ਤੇਰਾ ਨੂਰ ਜਿਨ੍ਹਾਂ ਨੂੰ ਨਿਹਾਲ ਕਰਦੈ,
ਜੱਗ ਦੇ ਵਿਚ ਉਹ ਫਲਦੇ ਫੁੱਲਦੇ ਨੇ।
ਜਿਹੜੇ ਤੇਰੇ ਉਪਦੇਸ਼ ਦਾ ਪਾਠ ਕਰਦੇ,
ਬੂਹੇ ਉਹਨਾਂ ਲਈ ਜੰਨਤ ਦੇ ਖੁਲ੍ਹਦੇ ਨੇ।

ਜ਼ਹਿਰ-ਭਰੇ ਕਸੈਲਿਆਂ ਰੇਤਿਆਂ ਵਿਚ,
ਪਾਈ ਅੰਮ੍ਰਿਤ ਦੀ ਤੁਸਾਂ ਤਾਸੀਰ ਨਾਨਕ।
ਇਕ ਮੈਂ ਨਹੀਂ, ਸਾਰਾ ਜਹਾਨ ਕਹਿੰਦੈ,
ਹੈਸੀ ਟੁੱਟੇ ਹੋਏ ਦਿਲਾਂ ਦੀ ਧੀਰ ਨਾਨਕ।

ਤੇਰੇ ਨਾਂ ਤੋਂ ਨਿਛਾਵਰ ਏ ਜਾਨ ਮੇਰੀ,
ਦਾਤਾ ਮੇਰਿਆ, ਤੈਥੋਂ ਬਲਿਹਾਰੀ ਹਾਂ ਮੈਂ।
ਆਣ ਡਿੱਗੀ ਆਂ ਤੇਰੇ ਦਵਾਰ ਉਤੇ,
ਭਾਵੇਂ ਕੋਝੀ ਆਂ, ਤੇ ਕਰਮਾਂ ਮਾਰੀ ਹਾਂ ਮੈਂ।
ਪਾ ਪਾ ਕੀਰਨੇ ਅੱਖੀਆਂ ਪੱਕੀਆਂ ਨੇ,
ਨੂਰੀ ਪ੍ਰੀਤਮਾ, ਬਹੁਤ ਦੁਖਿਆਰੀ ਹਾਂ ਮੈਂ।
'ਕੌਡਾ' 'ਵਲੀ ਕੰਧਾਰੀ' ਤੂੰ ਬਖ਼ਸ਼ਿਆ ਸੀ,
ਮੇਰੇ ਬਖ਼ਸ਼ ਔਗਣ, ਔਗਣਹਾਰੀ ਹਾਂ ਮੈਂ।

ਲੱਖਾਂ ਪਾਪੀਆਂ ਤਾਈਂ ਨਿਹਾਲ ਕਰ ਗਈ,
ਤੇਰੀ ਗੋਦੜੀ ਦੀ ਪਾਟੀ ਲੀਰ ਨਾਨਕ।
ਇਕ ਮੈਂ ਨਹੀਂ, ਸਾਰਾ ਜਹਾਨ ਕਹਿੰਦੈ,
ਹੈ ਸੀ ਟੁੱਟੇ ਹੋਏ ਦਿਲਾਂ ਦੀ ਧੀਰ ਨਾਨਕ।

ਮਸਤੀ ਵੰਡਦੀ ਫਿਰੀ ਸਰਕਾਰ ਥਾਂ ਥਾਂ,
ਥਾਂ ਥਾਂ ਫ਼ੈਜ਼ ਦੇ ਚਸ਼ਮੇ ਵਗਾ ਦਿੱਤੇ।
ਮਲਕ 'ਭਾਗੋ' ਦੇ ਛੱਡ ਕੇ ਪੂੜਿਆਂ ਨੂੰ,
ਭਾਗ 'ਲਾਲੋ' ਦੀ ਝੁੱਗੀ ਨੂੰ ਲਾ ਦਿੱਤੇ।
ਜਿਨ੍ਹੇ ਵਣਜ ਕਰਕੇ ਸੱਚੇ ਸੌਦਿਆਂ ਦੇ,
'ਸਜਣ' ਠੱਗ ਜਿਹੇ ਸਾਧ ਬਣਾ ਦਿੱਤੇ,
ਨੂਰ-ਭਿੰਨੀਆਂ ਕਿਰਨਾਂ ਦਾ ਤੇਜ ਪਾ ਕੇ,
ਜਿਨ੍ਹੇ 'ਮੱਕੇ' ਦੇ ਬੂਹੇ ਭੁੰਆਂ ਦਿੱਤੇ।

ਚਲੀਆਂ ਚੱਕੀਆਂ ਜਿਹਦੇ ਇਸ਼ਾਰਿਆਂ ਤੇ,
ਰੱਬੀ ਜੋਤ ਦੀ ਸੀ, ਇਕ ਨਜ਼ੀਰ ਨਾਨਕ।
ਇਕ ਮੈਂ ਨਹੀਂ, ਸਾਰਾ ਜਹਾਨ ਕਹਿੰਦੈ,
ਹੈ ਸੀ ਟੁੱਟੇ ਹੋਏ ਦਿਲਾਂ ਦੀ ਧੀਰ ਨਾਨਕ।

# ਤਸਵੀਰ ਸ੍ਰੀ ਗੁਰੂ ਨਾਨਕ ਦੀ

—ਦਾਨ ਸਿੰਘ 'ਕੋਮਲ'

ਤਸਵੀਰ ਸ੍ਰੀ ਗੁਰੂ ਨਾਨਕ ਦੀ, ਮੈਂ ਮਨ-ਮੰਦਰ ਵਿਚ ਟੰਗੀ ਏ।
ਜਦ ਚਾਹੁੰਨਾਂ, ਦਰਸ਼ਨ ਕਰ ਲੈਨਾਂ, ਰੂਹ ਰੱਬ ਦੀ ਰੰਗ 'ਚ ਰੰਗੀ ਏ।

ਨਾਨਕ ਦੇ ਕਉਤਕ ਬਚਪਨ ਦੇ, ਜਦ ਅੱਖਾਂ ਸਾਹਮਣੇ ਘੁੰਮਦੇ ਨੇ।
ਸਤਿਕਾਰ ਨਾਲ ਸਿਰ ਝੁੱਕਦਾ ਏ, ਤੇ ਹੋਂਠ ਚਰਨ ਪਏ ਚੁੰਮਦੇ ਨੇ।

ਮਨ-ਮੋਹਣੀ ਸੂਰਤ 'ਨਾਨਕ' ਦੀ, ਪਈ ਚਿੱਤ ਨੂੰ ਲੱਗਦੀ ਚੰਗੀ ਏ।
ਤਸਵੀਰ ਸ੍ਰੀ ਗੁਰੂ ਨਾਨਕ ਦੀ, ਮੈਂ ਮਨ-ਮੰਦਰ ਵਿਚ ਟੰਗੀ ਏ।

ਆ ਦਿਲ ਅੰਦਰ ਨਨਕਾਣੇ ਦਾ, ਸਾਰਾ ਹੀ ਨਜ਼ਾਰਾ ਵੱਸਦਾ ਏ।
ਚੜ੍ਹ ਜਾਂਦਾ ਅਜਬ ਸਰੂਰ ਜਿਹਾ, ਜਦ ਦਿੱਸਦਾ ਨਾਨਕ ਹੱਸਦਾ ਏ।

ਕੁਝ ਦਾਨੀਆਂ ਖੇਡਾਂ ਖੇਡ ਗਿਆ, ਰੱਬ ਵਰਗਾ ਇਕ ਭੁਝੰਗੀ ਏ।
ਤਸਵੀਰ ਸ੍ਰੀ ਗੁਰੂ ਨਾਨਕ ਦੀ, ਮੈ ਮਨ-ਮੰਦਰ ਵਿਚ ਟੰਗੀ ਏ।

ਰਸ, ਰੰਗ, ਨੂਰ, ਸੰਗ ਮਹਿਕ ਰਿਹਾ, ਹੁਣ ਮੇਰੇ ਦਿਲ ਦਾ ਵਿਹੜਾ ਏ।
ਸੁਖ ਸ਼ਾਂਤ ਖ਼ੁਸ਼ੀ ਦਾ ਅੰਦਰੋਂ ਹੀ, ਮਿਲ ਜਾਂਦਾ ਨਿੱਤ ਸੁਨੇਹੜਾ ਏ।

ਚੜ੍ਹਿਆ ਹੀ ਰੰਗ ਮਜੀਠੀ ਰਹੇ, ਦਾਤ ਮੈਂ ਏਹੋ ਮੰਗੀ ਏ।
ਤਸਵੀਰ ਸ੍ਰੀ ਗੁਰੂ ਨਾਨਕ ਦੀ, ਮੈਂ ਮਨ-ਮੰਦਰ ਵਿਚ ਟੰਗੀ ਏ।

ਸਤਿਗੁਰ ਦੀ ਡਾਢੀ ਬਖ਼ਸ਼ਿਸ਼ ਹੈ, ਹੁਣ ਮੈਨੂੰ ਥੋੜ ਨਾ ਕੋਈ ਏ।
ਨਾ ਰਾਜ ਤਾਜ ਦੀ ਇੱਛਾ ਏ, ਮੁਕਤੀ ਦੀ ਲੋੜ ਨਾ ਕੋਈ ਏ।

ਨਾਨਕ ਦੇ 'ਕੋਮਲ' ਚਰਨਾਂ ਦਾ, ਬਸ ਪਿਆਰ ਹੀ ਮੇਰਾ ਸੰਗੀ ਏ।
ਤਸਵੀਰ ਸ੍ਰੀ ਗੁਰੂ ਨਾਨਕ ਦੀ, ਮੈਂ ਮਨ-ਮੰਦਰ ਵਿਚ ਟੰਗੀ ਏ।

# ਗੁਰੂ ਨਾਨਕ ਦੇਵ ਜੀ

—ਉਜਾਗਰ ਸਿੰਘ 'ਮਹਿਕ'

ਜੱਗ ਨੂੰ ਰਾਹੇ ਪਾਉਣ ਲਈ, 'ਤਲਵੰਡੀ' ਵਿਚ ਅਵਤਾਰ ਲਿਆ।
ਮਿਟੀ ਧੁੰਧ ਜੱਗ ਚਾਨਣ ਹੋਇਆ, ਅਗਿਆਨ ਅੰਧੇਰਾ ਮਿਟ ਗਿਆ।
ਕਿਣਕੇ, ਕਿਣਕੇ, ਜ਼ੱਰੇ ਵਿਚ, ਆ ਕੋਮਲ ਖ਼ੁਸ਼ੀ ਸਮਾਈ ਸੀ।
ਜਦ ਜੋਤ ਨੂਰਾਨੀ ਸੱਚਖੰਡ ਤੋਂ, ਇਸ ਧਰਤੀ ਉਤੇ ਆਈ ਸੀ।
ਘੁੰਡ ਉਤਾਂਹ ਨੂੰ ਚੁੱਕ ਕਲੀਆਂ ਨੇ, ਰੱਬੀ ਦਰਸ਼ਨ ਪਾਏ ਸਨ।
ਝੂਮ ਝੂਮ ਕੇ ਮਸਤ ਭੌਰਿਆਂ, ਗੀਤ 'ਨਾਨਕ' ਦੇ ਗਾਏ ਸਨ।

ਬਾਲ ਅਵਸਥਾ ਬਾਪੂ ਨੇ, 'ਨਾਨਕ' ਨੂੰ ਪੜ੍ਹਨੇ ਪਾਇਆ ਸੀ।
ਤਾਂ 'ਨਾਨਕ' ਸਬਕ 'ਵਹਿਦਤ' ਦਾ, ਪਾਂਧੇ ਨੂੰ ਜਾ ਪੜ੍ਹਾਇਆ ਸੀ।
ਇਕ ਦਿਨ ਪਾਂਧੇ 'ਕਾਲੂ' ਜੀ ਨੂੰ, ਆਪਣੇ ਕੋਲ ਬੁਲਾ ਲਿਆ।
ਨਾਲ ਹੈਰਾਨੀ ਹਾਲ 'ਨਾਨਕ' ਦਾ, ਉਸ ਨੂੰ ਸੀ ਸੁਣਾ ਲਿਆ।
ਪਾਂਧਾ ਆਖੇ 'ਕਾਲੂ' ਤਾਈਂ, ਪੁੱਤਰ ਤੇਰਾ ਨਿਆਰਾ ਏ।
ਇਹ ਤਾਂ ਚਮਕੇ ਅਰਸ਼ਾਂ ਉੱਤੇ, ਬਣ ਫ਼ਜਰੀ ਦਾ ਤਾਰਾ ਏ।
ਇਸ ਨੇ ਸੁੱਤੀ ਦੁਨੀਆਂ ਤਾਈਂ, ਇਕ ਦਿਨ ਝੂਮ ਜਗਾਉਣਾ ਏਂ।
ਮੈਂ ਕੀ ਦੱਸ ਪੜ੍ਹਾਵਾਂ ਇਸਨੂੰ, ਇਸ ਨੇ ਜੱਗ ਪੜ੍ਹਾਉਣਾ ਏਂ।

ਬਾਲ ਅਵਸਥਾ ਲੰਘ ਕੇ ਸਤਿਗੁਰ, ਤੁਰ ਪਏ ਦੁਨੀਆਂ ਤਾਰਨ ਨੂੰ।
ਨਾਮ ਬਾਣੀ ਦੇ ਤੀਰ ਚਲਾ ਕੇ, ਦੈਂਤ ਵਹਿਮਾਂ ਦੇ ਮਾਰਨ ਨੂੰ।
ਸ੍ਰਿਸ਼ਟੀ ਦੇ ਵਿਚ ਪ੍ਰੀਤੀ ਵਾਲਾ, ਸਤਿਗੁਰ ਚੱਕਰ ਚਲਾ ਦਿੱਤਾ।
ਹਿੰਦੂ, ਮੁਸਲਮਾਨਾਂ ਤਾਈਂ, 'ਏਕਾ' ਸਬਕ ਪੜ੍ਹਾ ਦਿੱਤਾ।

ਕਿਧਰੇ 'ਪੰਜਾ' ਲਾ ਕੇ, ਬਾਬੇ ਰਿੜ੍ਹਦੇ ਪਹਾੜ ਨੂੰ ਹੋੜ ਦਿੱਤਾ।
ਪਾਣੀ ਖਿੱਚ ਕੇ ਹੇਠਾਂ ਵੱਲ, ਹੰਕਾਰ 'ਵਲੀ' ਦਾ ਤੋੜ ਦਿੱਤਾ।
ਦੇ ਝਲਕਾਰਾ 'ਕੌਡੇ' ਨੂੰ ਸੀ, ਸਿੱਧੇ ਰਾਹੇ ਪਾ ਲਿਆ।
ਤੱਤੇ ਤੇਲ ਨੂੰ ਠੰਡਾ ਕਰ, 'ਮਰਦਾਨੇ' ਨੂੰ ਬਚਾਅ ਲਿਆ।

ਮਿੱਸਾ ਭੋਜਨ 'ਲਾਲੋ' ਵਾਲਾ, ਚਾਈਂ ਚਾਈਂ ਖਾ ਲਿਆ।
ਥਾਪੀ ਦੇ ਕੇ ਕਿਰਤੀ ਤਾਈਂ, ਆਪਣੀ ਚਰਨੀਂ ਲਾ ਲਿਆ।
ਹਲਵਾ, ਪੂੜੀ, 'ਭਾਗੋ' ਵਾਲਾ, ਬਾਬੇ ਮੂੰਹ ਨੂੰ ਲਾਇਆ ਨਾ।
ਉਸ ਦੇ ਉੱਚੇ ਮਹਿਲਾਂ ਦੇ ਵਿਚ, ਉੱਕਾ ਪੈਰ ਸੀ ਪਾਇਆ ਨਾ।
'ਭਾਗੋ' ਨੇ ਸੀ ਅਰਜ਼ ਗੁਜ਼ਾਰੀ, ਰਾਜ਼ ਗੁਰੂ ਸਮਝਾ ਦਿਉ।
ਕਿਉਂ ਮੇਰੀ ਨਾ ਰੋਟੀ ਖਾਧੀ, ਖੋਲ੍ਹ ਮੈਨੂੰ ਸਮਝਾ ਦਿਉ।

ਸੁਣ ਬੇਨਤੀ 'ਭਾਗੋ' ਵਾਲੀ, 'ਨਾਨਕ' ਜੀ ਮੁਸਕਾ ਪਏ।
ਭਾਣਾ ਕੋਈ ਵਰਤਾਉਣ ਦੇ ਲਈ, ਨੈਨ ਅਰਸ਼ ਵਲ ਲਾ ਲਏ।
ਇਕ ਹੱਥ ਰੋਟੀ, ਦੂਜੇ ਪੂੜੀ, ਬਾਬੇ ਹੱਥ ਵਿਚ ਲੈ ਲਈ।
ਉਥੇ ਆਈ ਖ਼ਲਕਤ ਸਾਰੀ, ਵਿੱਚ ਹੈਰਾਨੀ ਪੈ ਗਈ।
ਵੇਂਹਦੇ ਵੇਂਹਦੇ ਸਤਿਗੁਰ ਨਾਨਕ, ਦੋਵੇਂ ਹੱਥ ਦਬਾਏ ਸਨ।
ਇਕ 'ਚੋਂ ਦੁੱਧ, ਦੂਜੇ 'ਚੋਂ ਲਹੂ ਦੇ, ਬਾਬੇ ਹੜ੍ਹ ਵਗਾਏ ਸਨ।

ਫੇਰ ਬਾਬੇ ਨੇ 'ਭਾਗੋ' 'ਤਾਈਂ', ਖੋਲ੍ਹ ਭੇਦ ਸਮਝਾਇਆ ਸੀ।
ਸੱਚ 'ਭਾਗੋ' ਨੂੰ ਦੱਸਣ ਦੇ ਲਈ, ਮੁਖੋਂ ਇਉਂ ਅਲਾਇਆ ਸੀ।
ਤੇਰੀ ਰੋਟੀ ਦੇ ਵਿਚ 'ਭਾਗੋ', ਲਹੂ ਗ਼ਰੀਬ ਸਮਾਇਆ ਏ।
ਇਸ ਲਈ ਇਸ ਨੂੰ ਸੇਵਨ ਦੇ ਲਈ, ਸਾਡਾ ਚਿੱਤ ਨਾ ਆਇਆ ਏ।
ਮੈਂ ਨਾ ਆਇਆ ਦੁਨੀਆਂ ਦੇ ਵਿਚ, ਲਹੂ ਦਾ ਭੋਜਨ ਖਾਣ ਲਈ।
'ਨਾਨਕ' ਆਇਆ ਵਿਚ ਸ੍ਰਿਸ਼ਟੀ, ਨੀਚਾਂ ਨੂੰ ਗਲੇ ਲਗਾਣ ਲਈ।

ਅੱਜ ਵੀ ਤਾਂ ਲੱਖਾਂ 'ਕੌਡੇ', ਕਹਿਰ ਤੇ ਜ਼ੁਲਮ ਕਮਾ ਰਹੇ ਨੇ।
ਮਜ਼ਲੂਮਾਂ ਦੇ ਗਲਿਆਂ ਉਤੇ, ਛੁਰੀਆਂ ਇਹ ਚਲਾ ਰਹੇ ਨੇ।
ਕਰਮ, ਧਰਮ ਸਭ ਨੱਸ ਗਏ ਨੇ, ਕੂੜ ਹਨੇਰਾ ਛਾਇਆ ਏ।
ਖੌਰੇ ਇਸ ਯੁੱਗ ਦਾ ਬਾਬਾ, ਅੰਤ ਹੁਣ ਨੇੜੇ ਆਇਆ ਏ।
ਅੱਗੇ ਵੀ ਤਾਂ ਤੂੰਹੀਓਂ ਆ ਕੇ, ਠਲ੍ਹ ਜ਼ੁਲਮ ਨੂੰ ਪਾਈ ਸੀ।
ਸਬਕ ਸਿਖਾ ਮੁਹੱਬਤ ਵਾਲਾ, ਠੰਡ ਬਾਬਾ ਵਰਤਾਈ ਸੀ।
ਅੱਜ ਫਿਰ ਧਰਤੀ ਅਰਜ਼ ਗੁਜ਼ਾਰੇ, ਛੇਤੀ ਛੇਤੀ ਬਹੁੜ ਗੁਰੂ।
ਤਾਰਨ ਲਈ ਕਲਜੁਗ ਦਾ ਬੇੜਾ, ਪੈ ਰਹੀ ਤੇਰੀ ਲੋੜ ਗੁਰੂ।

# ਚੜ੍ਹਿਆ ਸਤਿ ਦਾ ਸੂਰਜ

—ਸ੍ਰੀ ਗੌਰੀ ਸ਼ੰਕਰ 'ਸਾਕੀ'

ਫੁੱਟੀ ਪੋਹ ਤਲਵੰਡੀ ਦੀ ਗੁੱਠ ਵਿਚੋਂ,
ਚੜ੍ਹਿਆ ਸਤਿ ਦਾ ਸੂਰਜ ਸੰਸਾਰ ਉੱਤੇ।
ਆ ਗਈ ਨਿਮਰਤਾ ਨੱਚਦੀ ਜੱਗ ਅੰਦਰ,
ਕਾਠੀ ਪਾਣ ਲਈ ਕਿਬਰ ਹੰਕਾਰ ਉੱਤੇ।
ਪੱਤਝੜਾਂ ਦੇ ਝੜੇ ਨੇ ਪੱਤ ਐਸੇ,
ਚੜ੍ਹੀਆਂ ਲਾਲੀਆਂ ਮੌਸਮ ਬਹਾਰ ਉੱਤੇ।
ਬੰਦੇ ਕੀ, ਫ਼ਰਿਸ਼ਤੇ ਵੀ ਮਸਤ ਹੋ ਗਏ,
ਮੇਰੇ ਨਾਨਕ ਦੀ ਨੂਰੀ ਨੁਹਾਰ ਉੱਤੇ।

ਜਿਥੇ ਛਾਈਆਂ ਸੀ ਕਾਲੀਆਂ ਘੋਰ ਧੁੰਦਾਂ,
ਜਿਥੇ ਪਾਪ ਤੇ ਕੂੜ ਪਰਧਾਨ ਹੋਇਆ।
ਉਥੇ ਚੰਨ ਦੀ ਪਹਿਲੀ ਈ ਕਿਰਨ ਦੇ ਨਾਲ,
ਨੂਰੋ ਨੂਰ ਇਹ ਸਾਰਾ ਜਹਾਨ ਹੋਇਆ।

ਜ਼ਹਿਰੀ ਸੱਪਾਂ ਨੇ ਜਿਸਨੂੰ ਪਿਆਰਿਆ ਏ,
ਉਹ ਇਨਸਾਨ ਨਹੀਂ ਸੀ, ਭਗਵਾਨ ਹੈ ਸੀ।
ਜਿਸ ਨੇ 'ਪੰਜੇ' 'ਤੇ ਪਰਬਤ ਖਲ੍ਹਾਰਿਆ ਏ,
ਉਹ ਇਨਸਾਨ ਨਹੀਂ ਸੀ, ਭਗਵਾਨ ਹੈ ਸੀ।
ਜਿਸ ਨੇ ਤਪਦੇ ਕੜ੍ਹਾਇਆਂ ਨੂੰ ਠਾਰਿਆ ਏ,
ਉਹ ਇਨਸਾਨ ਨਹੀਂ ਸੀ, ਭਗਵਾਨ ਹੈ ਸੀ।
ਸੱਚ ਰੋਟੀ 'ਚੋਂ ਜਿਨ੍ਹੇ ਨਿਤਾਰਿਆ ਏ,
ਉਹ ਇਨਸਾਨ ਨਹੀਂ ਸੀ, ਭਗਵਾਨ ਹੈ ਸੀ।

ਉਹ ਕੋਈ ਜੱਗ ਤੇ ਮਸਤ ਅਲਬੇਲੜਾ ਏ,
ਜਿਸ ਦੇ ਮੱਥੇ 'ਚੋਂ ਰਹਿਮਤਾਂ ਕਿਰਦੀਆਂ ਸੀ।
ਹੱਥ ਲਗਦਿਆਂ ਮਿੱਠੜੇ ਹੋਣ ਰੇਠੇ,
ਨਿਗਾਹ ਮਿਲਦਿਆਂ ਚੱਕੀਆਂ ਫਿਰਦੀਆਂ ਸੀ।

'ਤ੍ਰਿਪਤਾ' ਮਾਤਾ ਨੇ ਪੁੰਨਿਆਂ ਦੀ ਰਾਤ ਅੰਦਰ,
ਜਦੋਂ ਆਪਣੀ ਗੋਦ ਵਿਚ ਚੰਨ ਲੀਤਾ।
ਸੁੱਤੇ ਧਰਮ ਨੇ ਅੱਖਾਂ ਉਘਾੜ ਲਈਆਂ,
ਪਾਪਾਂ ਬਿਸਤਰਾ ਬੋਰੀਆ ਬੰਨ੍ਹ ਲੀਤਾ।
ਲੱਭੀ ਜ਼ੁਲਮਾਂ ਨੂੰ ਲੁਕਣ ਦੀ ਥਾਂ ਕੋਈ ਨਾ,
ਮੱਥਾ ਝੂਠ ਨੇ ਆਪਣਾ ਭੰਨ ਲੀਤਾ।
ਕਿਹਾ ਹਿੰਦੂਆਂ, ਆ ਗਿਆ ਗੁਰੂ ਸਾਡਾ,
ਪੀਰ ਮੋਮਨਾਂ ਓਸ ਨੂੰ ਮੰਨ ਲੀਤਾ।

'ਨਾਨਕ' ਚਮਕ ਕੇ ਚੌਧਵੀਂ ਚੰਨ ਵਾਂਗੂੰ,
ਬੱਦਲ ਬਦੀ ਦੇ ਪਕੜ ਕੇ ਫੰਡ ਦਿੱਤੇ।
ਇਕੋ ਏਕੇ ਦਾ ਉਸਨੇ ਲਾ ਨਾਹਰਾ,
ਬਾਕੀ ਸਾਰੇ ਈ ਤੋੜ ਪਾਖੰਡ ਦਿੱਤੇ।

ਮੋਦੀਖ਼ਾਨੇ ਅੰਦਰ ਜ਼ਾਹਿਰ ਪੀਰ ਬੈਠਾ,
ਆਪ ਤੱਕੜੀ ਫੜ ਕੇ ਤੋਲਦਾ ਏ।
ਏਧਰ ਭਰੀ ਜਾਵੇ, ਓਧਰ ਪਾਈ ਜਾਵੇ,
ਪਿਆ ਛਾਬੇ ਤੇ ਛਾਬਾ ਉਹ ਡੋਲ੍ਹਦਾ ਏ।
ਬਾਰਾਂ ਤੁਲੀਆਂ ਤੇਰ੍ਹਵੀਂ ਧੜੀ ਵਿਚੋਂ,
ਐਸੇ ਭੇਦ ਅਗੰਮੀ ਉਹ ਖੋਲ੍ਹਦਾ ਏ।
ਕਹਿ ਕੇ ਤੇਰਾ ਤੇ ਫਿਰ ਨਾ ਕਿਹਾ ਚੌਦਾਂ,
ਪਿਆ ਹਰ ਵਾਰੀ ਤੇਰਾਂ ਬੋਲਦਾ ਏ।

ਹੱਥੋਂ ਧੜੀ ਬਵੰਜਵੀਂ ਨਿਕਲ ਚੁੱਕੀ,
ਵਾਜ਼ਾ 'ਤੇਰਾ' ਹੀ ਆਵੇ ਜ਼ਬਾਨ ਵਿਚੋਂ।
ਧੰਨ ਨਾਨਕਾ ਤੇਰੀਆਂ ਕਰਾਮਾਤਾਂ,
ਦਾਣਾ ਇਕ ਨਾ ਘਟਿਆ ਦੁਕਾਨ ਵਿਚੋਂ।

ਸੱਚੇ ਸੌਦੇ ਲਈ ਨਿਕਲਿਆ ਗੁਰੂ ਸੱਚਾ,
ਸੱਚਾ ਸੌਦਾ ਵੀ ਖ਼ੂਬ ਸਰਕਾਰ ਕੀਤਾ।
ਸ਼ਹਿਰੋਂ ਵੀਹਾਂ ਰੁਪਿਆਂ ਦੀ ਰਸਦ ਲੈ ਕੇ,
ਹੱਥੀਂ ਆਪਣੀ ਭੋਜਨ ਤਿਆਰ ਕੀਤਾ।
ਭੁੱਖੇ ਭਾਣਿਆਂ ਸੰਤਾਂ ਸਾਧੂਆਂ ਦੇ,
ਮੂਹਰੇ ਰੱਖ ਕੇ ਬੜਾ ਸਤਿਕਾਰ ਕੀਤਾ।
ਬਾਬਾ ਨਾਨਕਾ, ਤੇਰੀਆਂ ਤੂੰ ਜਾਣੇਂ।
ਕਿੱਡਾ ਉੱਚਾ ਤੇ ਸੁੱਚਾ ਬਿਓਪਾਰ ਕੀਤਾ।

ਗ਼ੁੱਸੇ ਵੇਖ ਕੇ ਪਿਤਾ ਨੂੰ ਕਹਿਣ ਲੱਗੇ,
ਤੁਸੀਂ ਆਓ ਨਾ ਪਿਤਾ ਜੀ ਸ਼ੋਕ ਅੰਦਰ।
ਮੇਰੇ ਕੀਤੇ ਹੋਏ ਸੌਦੇ ਵਿਚ ਘਾਟਾ,
ਨਾ ਹੀ ਲੋਕ ਅੰਦਰ, ਨਾ ਪਰਲੋਕ ਅੰਦਰ।

ਜ਼ਾਤ ਪਾਤ ਤੋਂ ਉੱਚੀ ਏ ਜ਼ਾਤ ਉਸਦੀ,
ਊਚ ਨੀਚ ਤੋਂ ਉੱਚਾ ਮੁਕਾਮ ਉਸਦਾ।
ਉਹ ਪਿਆਰ ਦੀ ਮਸਤੀ ਵਿਚ ਮਸਤ ਹੋਇਆ,
ਇਕ ਵਾਰ ਜਿਸ ਪੀ ਲਿਆ ਜਾਮ ਉਸਦਾ।
ਹਿੰਦੂ ਸੀ ਉਸਦਾ, ਮੁਸਲਮਾਨ ਉਸ ਦਾ,
ਅੱਲਾ ਸੀ ਉਸਦਾ, ਨਾਲੇ ਰਾਮ ਉਸਦਾ।
ਇਕੋ ਨੂਰ ਸੀ ਉਪਜਿਆ ਜੱਗ ਸਾਰਾ,
ਕਹਿੰਦਾ ਪਿਆ ਏ ਪਾਕ ਕਲਾਮ ਉਸਦਾ।

ਮੇਰਾ ਨਾਨਕ ਤਸਵੀਰ ਸੀ ਏਕਤਾ ਦੀ,
ਸੱਜੇ 'ਬਾਲਾ' ਤੇ ਖੱਬੇ ਹੈ ਮੀਰ ਬੈਠਾ।
ਦੋਹਾਂ ਵੀਰਾਂ ਨੂੰ ਲੈ ਕੇ ਬਗ਼ਲ ਅੰਦਰ,
ਵਿਚਕਾਰ ਹੈ ਪੀਰਾਂ ਦਾ ਪੀਰ ਬੈਠਾ।

# ਨਾਨਕ-ਮਤਾ

—ਸੰਤ ਸਿੰਘ 'ਸਾਬਰ'

ਪੁੱਠਾਂ ਲਾ ਕੇ ਸਿੱਧੀਆਂ ਸੁੱਧੀਆਂ ਕਈ,
ਸਿੱਧਾਂ ਫੜੇ ਹੋਏ ਪੁੱਠੇ ਚਾਲੇ ਹੈ ਸੀ।
ਜਿਨ੍ਹਾਂ 'ਪੰਜਾਂ' ਨੂੰ ਮਾਰ ਕੇ ਕੱਢਣਾ ਸੀ,
'ਪੰਜੇ ਚੋਰ' ਉਹ ਬੁੱਕਲ ਵਿਚ ਪਾਲੇ ਹੈ ਸੀ।
ਘਰ ਬਾਰ, ਪੁੱਤਰ, ਧੀਆਂ ਛੱਡ ਕੇ ਕਈ,
ਲਲੂ ਪੰਜੂ ਤੇ ਫਤਹਿ ਨਿਹਾਲੇ ਹੈ ਸੀ।
ਚਰਸ, ਫ਼ੀਮ ਤੇ ਗਾਂਜੇ ਦੀ ਲੋਰ ਅੰਦਰ,
ਭਰ ਭਰ ਭੰਗ ਦੇ ਪੀਤੇ ਪਿਆਲੇ ਹੈ ਸੀ।

ਰਿੱਧੀਆਂ ਸਿੱਧੀਆਂ ਲੋਕਾਂ ਨੂੰ ਦੱਸ ਕੇ ਉਹ,
ਚੱਕਰ ਨਵੇਂ ਤੋਂ ਨਵਾਂ ਚਲਾ ਲੈਂਦੇ।
ਕਈ ਅਨਹੋਣੀਆਂ ਗੱਲਾਂ ਵੀ ਦੱਸ ਕੇ ਉਹ,
ਸਰ੍ਹੋਂ ਤਲੀ ਦੇ ਉੱਤੇ ਜਮਾਅ ਲੈਂਦੇ।

ਔਖੇ ਹੋ ਕੇ ਸਿੱਧਾਂ ਨੇ ਕਿਹਾ, ਨਾਨਕ,
ਕਰਾਮਾਤ ਕੋਈ ਇਥੇ ਦਿਖਾਓ ਪਹਿਲਾਂ।
ਗਿਆਨ ਧਿਆਨ ਤੇ ਮਾਇਆ ਦਾ ਚਕਰ ਕੀ ਏ,
ਇਹ ਗੱਲ ਵੀ ਜ਼ਰਾ ਸਮਝਾਓ ਪਹਿਲਾਂ।
ਇਹ ਬੈਰਾਗਣਿ ਜੋ ਸਾਹਮਣੇ ਪਈ ਹੋਈ ਏ,
ਇਹਨੂੰ ਪੁੱਤਲੀ ਵਾਂਗ ਨਚਾਓ ਪਹਿਲਾਂ।
'ਗੋਰਖ ਮਤਾ' ਹੈ, ਏਸ ਥਾਂ ਆ ਕੇ ਤੇ,
ਗੋਰਖ ਨਾਥ ਦੀ ਜੈ ਬੁਲਾਓ ਪਹਿਲਾਂ।

ਗੱਲ ਸੁਣ 'ਮਰਦਾਨੇ' ਨੇ ਘੂਰ ਵੱਟੀ,
'ਸਿੱਧੋ' ਹੋਸ਼ ਨਹੀਂ ਹੈ ਤੁਸਾਂ ਸੁੱਤਿਆਂ ਵਿਚ।
ਗੁਰੂ ਨਾਨਕ ਕੋਈ ਚੋਜ ਵਰਤਾ ਦੇਸੀ,
ਕਰਾਮਾਤਾਂ ਤਾਂ ਹੈਣ ਇਹਦਿਆਂ ਕੁੱਤਿਆਂ ਵਿਚ।

ਭੰਗਰ ਨਾਥ, ਮਰਦਾਨੇ ਦੀ ਗੱਲ ਸੁਣ ਕੇ,
ਇਕ ਸੌ ਅੱਠ ਦਾ ਪਾਰਾ ਚੜ੍ਹਾ ਦਿੱਤਾ।
ਸੁੱਕੇ ਪਿੱਪਲ ਨੂੰ ਗੁਰ ਨਾਨਕ ਨੇ ਲਾ ਪੰਜਾ,
ਹਰਾ ਭਰਾ, ਉਹ ਕਰਕੇ ਵਿਖਾ ਦਿੱਤਾ।
ਸਿੱਧਾਂ ਤਾਂ ਫਿਰ ਪਿੱਪਲ ਨੂੰ ਖਿੱਚ ਪਾ ਕੇ,
ਉਹਨੂੰ ਗਰਦ ਦੇ ਵਾਂਗ ਉਡਾ। ਦਿੱਤਾ।
ਗੁਰੂ ਨਾਨਕ ਫਿਰ ਨਹਿਲੇ ਤੇ ਮਾਰ ਦਹਿਲਾ,
ਪਿੱਪਲ ਜੜ੍ਹਾਂ ਤੇ ਮੁੜਕੇ ਖਲ੍ਹਾਰ ਦਿੱਤਾ।

ਇਥੇ ਸਾਇੰਸ ਦੀ ਥੀਊਰੀ ਫੇਲ੍ਹ ਹੋ ਗਈ,
ਲੁਕੀ ਛਿਪੀ ਨਾ ਕਿਸੇ ਤੋਂ ਬਾਤ ਹੈ ਇਹ।
ਭਾਗਾਂ ਵਾਲਿਓ, ਜਾ ਕੇ ਕਰੋ ਦਰਸ਼ਨ,
ਪਿੱਪਲ ਖੜਾ ਉਥੇ ਸਾਖਿਆਤ ਹੈ ਇਹ।

ਭੰਗਰ ਨਾਥ ਨੂੰ ਹੁਣ ਪਿਸੂ ਪਏ ਆ ਕੇ,
ਪੇਸ਼ ਉਸ ਦੀ ਜ਼ਰਾ ਵੀ ਚਲੀ ਕੋਈ ਨਾ।
ਚਰਪਟ ਨਾਥ ਦੀ ਢਿਬਰੀ ਟੈਟ ਹੋ ਗਈ,
ਮੰਗਲ ਨਾਥ ਦੀ ਦਾਲ ਵੀ ਗਲੀ ਕੋਈ ਨਾ।
ਛੱਟੇ ਗਿਆਨ ਦੇ ਗੁਰਾਂ ਨੇ ਜਦੋਂ ਮਾਰੇ,
ਫੇਰ ਅੱਗ ਕਰੋਧ ਦੀ ਬਲੀ ਕੋਈ ਨਾ।
ਕਰਾਮਾਤ ਦੀ ਸੀ ਬਾਜ਼ੀ ਮਾਤ ਹੋ ਗਈ,
ਹੋਣੀ ਸਿੱਧਾਂ ਦੇ ਸਿਰਾਂ ਤੋਂ ਟਲੀ ਕੋਈ ਨਾ।

ਹੱਥ ਜੋੜ ਉਹ ਚਰਨਾਂ 'ਤੇ ਆਏ ਡਿੱਗੇ,
ਦਾਤਾ ਬਖ਼ਸ਼ ਦੇ ਅਸਾਂ ਤੋਂ ਭੁੱਲ ਹੋ ਗਈ।
'ਮਰਦਾਨਾ' ਹੱਸ ਕੇ ਇਸ ਤਰ੍ਹਾਂ ਕਹਿਣ ਲੱਗਾ,
ਇਥੇ ਕਈਆਂ ਦੀ ਫੱਟਕੜੀ ਫੁੱਲ ਹੋ ਗਈ।

ਦੇਸ਼ ਦੇਸ਼ ਦੇ ਰਟਨ ਕਰ ਗੁਰੂ ਨਾਨਕ,
ਆ ਕੇ ਸਿੱਧਾਂ ਦੀ ਇਥੇ ਤਸਵੀਰ ਖਿੱਚੀ।
'ਲਛਮਣ' 'ਸੀਤਾ' ਦੇ ਵਾਸਤੇ ਕਾਰ ਖਿੱਚੀ,
ਫੋੜੀ ਗੰਗਾ ਦੀ ਇਹਨਾਂ ਲਕੀਰ ਖਿੱਚੀ।
ਸਿੱਧਾਂ 'ਬਾਉਲੀ' ਹੈ ਸੀ ਸੁਕਾ ਦਿੱਤੀ,
ਗੁਰੂ ਨਾਨਕ ਪਾਣੀ ਦੀ ਉਥੋਂ ਤਾਸੀਰ ਖਿੱਚੀ।

ਗੱਡੀ ਸਿੱਧਾਂ ਦੀ ਤੇਜ਼ ਜੋ ਚਲਦੀ ਸੀ,
ਗੁਰੂ ਨਾਨਕ ਨੇ ਉਹਦੀ ਜ਼ੰਜੀਰ ਖਿੱਚੀ।

ਹਰਾ ਭਰਾ ਪਿੱਪਲ ਉਵੇਂ ਝੂਲਦਾ ਏ,
ਜਿੱਥੇ 'ਪੰਜਾ' ਗੁਰੂ ਨਾਨਕ ਦਾ ਛੋਹ ਗਿਆ।
'ਗੋਰਖ ਮਤਾ' ਜੋ ਸਿੱਧਾਂ ਦਾ ਗੜ੍ਹ ਹੈ ਸੀ,
'ਸਾਬਰ' ਉਹੀ 'ਨਾਨਕ-ਮਤਾ' ਹੋ ਗਿਆ।

# ਕੱਤਕ ਪੁੰਨਿਆਂ ਦੀ ਝਾਤ

—ਮੰਗਤ ਸਿੰਘ 'ਬਖ਼ਸ਼ੀ' (ਗੁੱਜਰਖਾਨੀ)

ਸੋਹਣਾ ਸਮਾਂ ਸੀ ਅੱਜ ਸਵੇਲੇ।
ਕੀ ਤੱਕਾਂ ਅੰਮ੍ਰਿਤ ਦੇ ਵੇਲੇ।
ਇਕ ਮਨ-ਮੋਹਣਾ ਅਜਬ ਨਜ਼ਾਰਾ।
ਅਰਸ਼ਾਂ ਤੋਂ ਆਇਆ ਝਲਕਾਰਾ।
ਫਰਸ਼ ਤੇ ਸਨ ਵਿਛਾਈਆਂ ਅੱਖੀਆਂ।
ਚਿਰਾਂ ਦੀਆਂ ਤ੍ਰਿਹਾਈਆਂ ਅੱਖੀਆਂ।

ਫੁੱਲ ਖ਼ੁਸ਼ੀ ਵਿਚ ਫੁਲ ਰਹੇ ਸਨ।
ਕਲੀਆਂ ਦੇ ਮੂੰਹ ਖੁਲ੍ਹ ਰਹੇ ਸਨ।
ਬੁਲਬੁਲ ਗਾਉਂਦੀ ਮਸਤ ਤਰਾਨੇ।
ਫੁੱਲ ਪਕੜ ਕੇ ਵਿਚ ਦਹਾਨੇ।
ਬਾਗ਼ ਬਹਾਰਾਂ ਤੇ ਗੁਲਜ਼ਾਰਾਂ।
ਜੋਬਨ, ਰੂਪ ਨਾ ਅੰਤ ਸ਼ੁਮਾਰਾਂ।

ਸ਼ਮ੍ਹਾਂ ਹੁਸਨ ਦੀ ਬਲ ਰਹੀ ਸੀ।
ਲਹਿਰ ਖ਼ੁਸ਼ੀ ਦੀ ਚਲ ਰਹੀ ਸੀ।
ਇੰਦਰ ਦੀਆਂ ਹਜ਼ਾਰਾਂ ਪਰੀਆਂ।
ਰੂਪ ਅਨੂਪ, ਸ਼ਿੰਗਾਰਾਂ ਜੜੀਆਂ।
ਤਪੀ, ਤਪੱਸਵੀ, ਸਾਧੂ ਪੀਰ।
ਪੈਗ਼ੰਬਰ ਤੇ ਵਲੀ, ਫ਼ਕੀਰ।

ਦੇਵੀ ਦੇਵਤੇ ਫੁੱਲ ਬਰਸਾਣ।
ਨਾਲ ਇਲਾਹੀ ਬਾਣੀ ਗਾਣ।
'ਸ਼ਿਵਜੀ' ਡੌਰੂ ਵਜਾ ਰਹੇ ਸਨ।
ਬ੍ਰਹਮਾ ਵਿਸ਼ਨੂੰ ਗਾ ਰਹੇ ਸਨ।
ਸੋਹਣਾ ਆਸਨ ਲਾਇਆ ਹੈ ਸੀ।
ਇਕ ਦਰਬਾਰ ਸਜਾਇਆ ਹੈ ਸੀ।

ਨਾਮ ਦੇ ਮੋਤੀ ਲੁੱਟ ਰਹੇ ਸਨ।
ਮਿੱਠੇ ਸੋਮੇ ਫੁੱਟ ਰਹੇ ਸਨ।
ਆਸੇ ਪਾਸੇ ਸੱਜੇ ਖੱਬੇ।
ਹਰ ਪਾਸੇ ਪਿਆ 'ਹਰਿ ਜੀ' ਲੱਭੇ।
ਚੰਨੋਂ ਸੋਹਣੀ ਸੂਰਤ ਆਈ।
ਪਾਕ, ਇਲਾਹੀ ਮੂਰਤ ਆਈ।

ਧਰਤੀ ਸੀ 'ਨਨਕਾਣੇ' ਵਾਲੀ।
ਆਇਆ ਜਿਥੇ ਜੱਗ ਦਾ ਵਾਲੀ।
ਆਇਆ ਸੱਚ ਦੀ ਖੱਟੀ ਖੱਟਣ।
ਗੇੜ ਚੌਰਾਸੀ ਜੱਗ ਦੇ ਕੱਟਣ।
ਭੁੱਲਿਆਂ ਤਾਈਂ ਰਾਹ ਵਿਖਾਵਣ।
ਠੱਗਾਂ ਤਾਈਂ ਸੰਤ ਬਨਾਵਣ।

ਹਰ ਥਾਂ ਸੀ ਲਿਸ਼ਕਾਰਾ ਉਹਦਾ।
ਸੋਹਣਾ ਪਾਕ ਨਜ਼ਾਰਾ ਉਹਦਾ।
ਪੀਰ ਪੈਗ਼ੰਬਰ, ਵਲੀ ਫ਼ਕੀਰ।
ਚਰਨ-ਧੂੜ, ਮੰਗਣ ਅਕਸੀਰ।
ਹਰ ਕੋਈ ਚਰਨੀਂ ਢਹਿ ਰਿਹਾ ਸੀ।
ਧੰਨ ਗੁਰੂ ਨਾਨਕ ਕਹਿ ਰਿਹਾ ਸੀ।

ਮੈਂ ਵੀ ਸੀਸ ਨਿਵਾਵਣ ਲੱਗਾ।
ਲੱਖ ਭੁੱਲਾਂ ਬਖ਼ਸ਼ਾਵਣ ਲੱਗਾ।
ਹੱਥ ਜੋੜ, ਗਲ ਪੱਲਾ ਪਾਇਆ।
ਸਤਿਗੁਰ ਚਰਨੀਂ ਸੀਸ ਨਿਵਾਇਆ।
ਚਰਨਾਂ ਨੂੰ ਜਦ ਛੋਹਵਣ ਲੱਗਾ।
ਮੈਲ ਪਾਪ ਦੀ ਧੋਵਣ ਲੱਗਾ।
ਖੁਲ੍ਹੀ ਅੱਖ, ਤੱਕੀ ਪ੍ਰਭਾਤ।
ਕੱਤਕ ਪੁੰਨਿਆਂ ਦੀ ਸੀ ਝਾਤ।

# ਗੁਰੂ ਨਾਨਕ ਅਗੇ ਤਰਲਾ

—ਹਿੰਮਤ ਸਿੰਘ 'ਸਾਗਰ'

ਮੁੱਦਤਾਂ ਬੀਤੀਆਂ ਤੇਰੇ ਦਰੋਂ ਵਿੱਛੜੇ,
ਹੋਇਆ 'ਪੰਜੇ' ਦਾ ਨਹੀਂ ਦੀਦਾਰ ਨਾਨਕ।
ਵਸ ਲਾ ਥਕੇ, ਚਲੇ ਵਸ ਕੋਈ ਨਾ,
ਡਾਹਢੇ ਹੋਏ ਆਂ ਅਸੀਂ ਲਾਚਾਰ ਨਾਨਕ।
ਜਦੋਂ ਯਾਦ ਕਰੀਏ, ਸੀਨੇ ਪੈਣ ਚੀਸਾਂ,
ਫੁੱਟ ਫੁੱਟ ਫੁੱਟਦਾ ਤੇਰਾ ਪਿਆਰ ਨਾਨਕ।
ਰੋ ਰੋ ਕੇ ਵਾਸਤੇ ਪਾਂਵਦੇ ਹਾਂ,
ਲੈਂਦਾ ਕੋਈ ਨਾ ਅੱਜ ਤਾਂ ਸਾਰ ਨਾਨਕ।

ਪਤਾ ਨਹੀਂ, ਕੀ ਸਾਥੋਂ ਤਕਸੀਰ ਹੋਈ,
ਅਸੀਂ ਹੋ ਰਹੇ ਜੱਗ ਵਿਚ ਖ਼ੁਆਰ ਨਾਨਕ।
ਐਪਰ ਤੂੰ ਤਾਂ ਸਾਡਾ ਨਾ ਸਾਥ ਛਡਦੋਂ,
ਤੇਰੇ ਬਾਝ ਸੀ ਕੌਣ ਗ਼ਮਖ਼ਾਰ ਨਾਨਕ।

ਅੱਜ ਫੇਰ ਹੈ ਮੱਸਿਆ ਦੀ ਰਾਤ ਛਾਈ,
ਦਿਸੇ ਕੋਈ ਨਾ ਰਾਹ ਵਿਖਾਣ ਵਾਲਾ।
ਬੇੜੀ ਫਸੀ ਅੱਜ ਵਿਚ ਮੰਝਧਾਰ ਸਾਡੀ,
ਦਿਸੇ ਕੋਈ ਨਾ ਪਾਰ ਲਗਾਣ ਵਾਲਾ।
ਮੂੰਹ ਅੱਡਿਆ, ਰਾਖ਼ਸ਼ ਸਮਾਨ ਵੈਰੀ,
ਦਿਸੇ ਕੋਈ ਨਾ ਹੁਣ ਬਚਾਣ ਵਾਲਾ।
ਅੱਖਾਂ ਕੱਢ ਕੱਢ ਹਰ ਕੋਈ ਡਰਾਂਵਦਾ ਏ,
ਦਿਸੇ ਕੋਈ ਨਾ ਧੀਰ ਬੰਨ੍ਹਾਣ ਵਾਲਾ।

ਅਰਜਨ ਸੁੱਟੇ ਨੀ ਅੱਜ ਹਥਿਆਰ ਰਣ ਵਿਚ,
ਦਿਸੇ ਕੋਈ ਨਾ ਗੀਤਾ ਸੁਣਾਣ ਵਾਲਾ।
'ਪੰਜਾ ਸਾਹਿਬ' ਤਲਵੰਡੀ ਵਿਚ ਅੱਜ ਦਾਤਾ,
ਦਿਸੇ ਕੋਈ ਨਾ ਜੋਤ ਜਗਾਣ ਵਾਲਾ।

'ਬਾਬਰ' ਬਾਦਸ਼ਾਹ ਵਰਗੇ ਹੰਕਾਰੀਆਂ ਦੀ,
ਚੱਕੀ ਫੇਰ ਤੂੰ ਚੱਕਰੀ ਫਿਰਾ ਦਿੱਤੀ।
'ਵਲੀ' ਜਿਹੇ ਘੁਮੰਡੀ ਅਭਿਮਾਨੀਆਂ ਦੀ,
ਪਾਣੀ ਖਿੱਚ ਕੇ ਆਕੜ ਮਿਟਾ ਦਿੱਤੀ।
'ਕੌਡੇ' ਵਰਗਿਆਂ ਦੇ ਨਿਕਲ ਆਏ ਕੌਡੇ,
ਜਦੋਂ ਮਿਹਰ ਦੀ ਨਿਗਾਹ ਤੂੰ ਪਾ ਦਿੱਤੀ।
'ਸੱਜਣ', 'ਭੂੰਮੀਏ' ਠੱਗਾਂ ਤੋਂ ਬਣੇ ਸੱਜਣ,
ਤਾਰ ਤਾਰ ਜਾਂ ਦਿਲ ਦੀ ਹਿਲਾ ਦਿੱਤੀ।

'ਲਾਲੋ', 'ਭਾਗੋ' ਦਾ ਫ਼ਰਕ ਮਿਟਾ ਦਿੱਤਾ,
ਨੇਕੀ ਬਦੀ ਦੀ ਰਮਜ਼ ਸਮਝਾ ਦਿੱਤੀ।
ਕਿਹਨੂੰ ਕਿਹਨੂੰ ਮੈਂ ਗਿਣਾਂ ਪਿਆਰਿਆ ਵੇ,
ਦੁਨੀਆਂ ਸਾਰੀ ਤੂੰ ਚਰਨੀਂ ਝੁਕਾ ਦਿੱਤੀ।

ਹੁਣ ਵੀ ਬਹੁੜ ਆ ਕੇ 'ਪੰਜੇ ਵਾਲਿਆ' ਵੇ,
ਡੁੱਬੇ ਜਾਂਦੇ ਨੂੰ ਬੰਨੇ ਲਾ ਜਾ ਤੂੰ।
ਦੁਨੀਆਂ ਭੁੱਲੀ ਜੋ ਤੇਰਾ ਉਪਦੇਸ਼ ਸੋਹਣਾ,
ਆ ਕੇ ਫੇਰ ਅੱਜ 'ਨਾਨਕ' ਸੁਣਾ ਜਾ ਤੂੰ।
ਫੁੱਟ ਨਾਲ ਜੋ ਫੁੱਟ ਕੇ ਲੀਰ ਹੋ ਗਏ,
ਲਾ ਕੇ ਥਾਪੜੀ, ਫੇਰ ਮਿਲਾ ਜਾ ਤੂੰ।
ਬੇਬੇ 'ਨਾਨਕੀ' ਦੇ ਸੋਹਣੇ ਵੀਰਨਾ ਵੇ,
ਆਸਾਂ ਫੇਰ ਅੱਜ ਆ ਕੇ ਪੁਜਾ ਜਾ ਤੂੰ।

ਚੰਨਾਂ, ਫੇਰ 'ਤਲਵੰਡੀਓਂ' ਚੜ੍ਹ ਆ ਕੇ,
ਰੱਜ ਰੱਜ ਕੇ ਕਰਾਂ ਦੀਦਾਰ ਤੇਰਾ।
ਹਿੰਦੂ, ਮੋਮਨਾਂ ਦੇ ਸਾਂਝੇ ਪੀਰ 'ਸਾਗਰ',
ਰਾਹ ਵੇਖਦਾ ਕੁਲ ਸੰਸਾਰ ਤੇਰਾ।

# ਗੁਰ ਨਾਨਕ ਨਾਮ ਅਧਾਰ ਤੇਰਾ

—ਪ੍ਰੀਤਮ ਸਿੰਘ 'ਦੀਪਕ'

ਐ ਜਗਤ ਪਿਤਾ ਸ੍ਰੀ ਗੁਰੂ ਨਾਨਕ, ਜੱਸ ਗਾਉਂਦਾ ਹੈ ਸੰਸਾਰ ਤੇਰਾ।
ਭੁੱਲ ਕੇ ਵੀ ਕਦੇ ਨਹੀਂ ਭੁੱਲ ਸਕਦਾ, ਜੋ ਦਾਤਾ ਹੈ ਉਪਕਾਰ ਤੇਰਾ।

ਤੇਰੇ ਦਰ ਤੇ ਆ ਕੇ ਸਭ ਦੇ ਹੀ, ਸਿਰ ਆਪ-ਮੁਹਾਰੇ ਝੁੱਕਦੇ ਨੇ,
ਹਰ ਦਿਲ ਦੀ ਧੜਕਨ ਵਿਚ ਨਚਦੈ, ਸੀਸ ਸ਼ਰਧਾ ਦੇ ਸਤਿਕਾਰ ਤੇਰਾ।

ਕੋਈ ਊਚ ਨੀਚ ਦਾ ਭਰਮ ਨਹੀਂ, ਨਹੀਂ ਕੋਈ ਬਖੇੜਾ ਮਜ਼੍ਹਬਾਂ ਦਾ,
ਸਭ ਦੀ ਹੀ ਖ਼ਾਤਰ ਖੁਲ੍ਹਾ ਹੈ, ਦਰ ਦਾਤਾ ਬਖਸ਼ਣਹਾਰ ਤੇਰਾ।

ਤੇਰੇ ਰਹਿਮਤ ਭਰੇ ਭੰਡਾਰ 'ਚੋਂ, ਹਰ ਆਸਾ ਪੂਰਣ ਹੁੰਦੀ ਹੈ,
ਨਹੀਂ ਕੋਈ ਬਿਗਾਨਾ ਤੇਰੇ ਲਈ, ਜੱਗ ਸਾਰਾ ਹੈ ਪ੍ਰਵਾਰ ਤੇਰਾ।

ਜੰਨਤ ਵਿਚ ਕਹਿੰਦੇ ਸੁਖ ਸਾਰੇ, ਸੁਖ ਇਸ ਤੋਂ ਵਧ ਵੀ ਕੀ ਹੋਸੀ,
ਸੁਖ ਚੈਨ ਸ਼ਾਂਤੀ ਵੰਡਦਾ ਜੋ, ਇਹ ਦਾਤਾ ਜੀ, ਦਰਬਾਰ ਤੇਰਾ।

ਕੋਈ ਮੰਨੇ ਭਾਵੇਂ ਨਾ ਮੰਨੇ, ਪਰ ਕਦੇ ਸੱਚ ਵੀ ਛੁੱਪਦਾ ਨਹੀਂ,
ਸੂਰਜ ਦੇ ਵਾਂਗੂੰ ਰੋਸ਼ਨ ਹੈ, ਹਰ ਇਕ ਕ੍ਰਿਸ਼ਮਾ ਸਾਕਾਰ ਤੇਰਾ।

ਕਿਤੇ ਕੰਧ ਜ਼ਰਜ਼ਰੀ ਦਿਸਦੀ ਹੈ, ਕਿਤੇ ਕੌੜਾ 'ਰੀਠਾ' ਮਿੱਠਾ ਹੈ,
ਕਿਤੇ ਪੰਜਾ ਖੁਭਿਆ ਦਿਸਦਾ ਹੈ, ਅੱਜ ਵੀ ਪੱਥਰਾਂ ਵਿਚਕਾਰ ਤੇਰਾ।

ਕਿਤੇ ਨਾਮ ਖ਼ੁਮਾਰੀ ਤੇਰੀ ਦੀ, ਧੁੰਮ ਪਈ ਹੈ ਸਾਰੇ ਜੱਗ ਅੰਦਰ,
ਕਿਤੇ ਠੰਢ ਕਲੇਜੇ ਪਾਉਂਦਾ ਹੈ, ਬਾਬਾ ਜੀ ਸਤਿਕਾਰ ਤੇਰਾ।

ਕਲਜੁਗ ਵਿਚ ਕਾਇਆ ਕਲਪ ਲਈ, ਤੇਰੀ ਨਾਮ ਖ਼ੁਮਾਰੀ ਰਹਿਬਰ ਹੈ,
ਭਵਜਲ ਤੋਂ ਬੇੜੇ ਪਾਰ ਕਰੇ, ਗੁਰ ਨਾਨਕ ਨਾਮ ਅਧਾਰ ਤੇਰਾ।

## ਸਿੱਧ ਗੋਸਟ

—ਪ੍ਰੇਮ ਸਿੰਘ 'ਪਾਰਸ'

ਧਰਮ ਮੂਰਤੀ ਉੱਤਮ ਸਦਾਉਣ ਵਾਲੇ,
ਬਾਹਰ ਘੁਰਨਿਆਂ ਦੇ ਵਿਚੋਂ ਆਓ ਸਿੱਧੋ।
ਏਥੇ ਛੁੱਪ ਕੇ ਕਿਨ੍ਹਾਂ ਨੂੰ ਤਾਰ ਰਹੇ ਓ,
ਪਾਰ ਜੀਵ ਜਹਾਨ ਨੂੰ ਲਾਓ ਸਿੱਧੋ।
ਭਟਕ ਰਿਹਾ ਸੰਸਾਰ ਹਨੇਰਿਆਂ ਵਿਚ,
ਦੀਵਾ ਧਰਮ ਦਾ ਉਥੇ ਜਗਾਓ ਸਿੱਧੋ।
ਜਾਦੂ, ਜੰਤਰਾਂ, ਮੰਤਰਾਂ, ਟੂਣਿਆਂ ਦਾ,
ਪੱਲਾ ਛੱਡੋ, ਕੋਈ ਕਰਮ ਕਮਾਓ ਸਿੱਧੋ।

ਮਿਲਦਾ ਜੋਗ ਨਹੀਂ, ਭਗਵਿਆਂ ਕਪੜਿਆਂ 'ਚੋਂ,
ਰਖਿਆ ਜੋਗ ਨਹੀਂ, ਕੰਨ ਪੜਵਾਣ ਅੰਦਰ।
ਹੁੰਦਾ ਦੀਦ ਹੈ ਉਸ ਪਰਮਾਤਮਾ ਦਾ,
ਉਹਦੀ ਖ਼ਲਕਤ ਦੀ ਸੇਵਾ ਕਮਾਣ ਅੰਦਰ।

ਜਿਸ ਨੇ ਜਨਮਿਆਂ, ਉਸ ਤੋਂ ਕਰੋ ਨਫ਼ਰਤ,
ਅਕ੍ਰਿਤਘਣ ਨਹੀਂ, ਤੁਸਾਂ ਸਮਾਨ ਹੋਣਾ।
ਉੱਚੇ ਉੱਚਿਆਂ ਲਈ ਜੇ ਸੋਚਦੇ ਰਹੇ,
ਦੱਸੋ ਨੀਚਾਂ ਦਾ ਕਿਵੇਂ ਕਲਿਆਣ ਹੋਣਾ।
ਘਿਰਣਾ, ਈਰਖਾ, ਕ੍ਰੋਧ ਵਿਚ ਰਹੇ ਸੜਦੇ,
ਕਿਵੇਂ ਰੱਬ ਨੂੰ ਤੁਸਾਂ ਪਰਵਾਨ ਹੋਣਾ।
ਚਰਸਾਂ, ਭੰਗਾਂ, ਅਫ਼ੀਮਾਂ, ਧਤੂਰਿਆਂ ਸੰਗ,
ਉਹ ਅਲਖ ਨਹੀਂ ਕਦੀ ਗੀਝਾਣ ਹੋਣਾ।

ਵੱਡਾ ਜੋਗ ਨਹੀਂ, ਵੱਡਾ ਹੈ ਗ੍ਰਹਿਸਤ ਸਭ ਤੋਂ,
ਏਸੇ ਵਿਚੋਂ ਹੀ ਪ੍ਰੀਤਮ ਦੀ ਜੁਗਤ ਮਿਲ਼ਦੀ।
ਦੇ ਕੇ ਕਸ਼ਟ ਸਗੀਰ ਨੂੰ ਮੁਕਤ ਲੋਚੋ,
ਏਦਾਂ ਕਦੇ ਤੁਹਾਨੂੰ ਨਹੀਂ ਮੁਕਤ ਮਿਲਣੀ।

ਕਰੋ ਹੋਸ਼ ਕੁਝ ਰੱਬ ਦੇ ਬੰਦਿਓ ਓਏ,
ਤੁਹਾਡਾ ਪਰਬਤ ਕੈਲਾਸ਼ ਜੇ ਢਹਿਣ ਵਾਲਾ।
ਹਾਹਾਕਾਰ ਸੁਣ ਕੇ ਧਰਤੀ ਕੰਬ ਰਹੀ ਏ,
ਧੌਲਾ ਬੈਲ ਜੇ ਭੋਲਿਓ, ਬਹਿਣ ਵਾਲਾ।
ਤੁਸੀਂ ਬੈਠੇ ਓ ਛੁੱਪ ਕੇ ਕੰਦਰਾਂ ਵਿਚ,
ਰਿਹਾ ਕੋਈ ਨਾ ਜ਼ੁਲਮ ਸੰਗ ਖਹਿਣ ਵਾਲਾ।
ਹੁੰਦੀ ਰੋਜ਼ ਨੀਲਾਮੀ ਹੈ ਇੱਜ਼ਤਾਂ ਦੀ,
ਰਿਹਾ ਕੋਈ ਨਾ ਹੱਟਕਣ ਤੇ ਕਹਿਣ ਵਾਲਾ।

ਸਾਰੇ ਜਗਤ ਅੰਦਰ ਹਾਹਾਕਾਰ ਮੱਚੀ,
ਐਪਰ ਤੁਸਾਂ ਦੀ ਰਤਾ ਨਾ ਸੋਅ ਆਈ।
ਚਵ੍ਹਾਂ ਜੁਗਾਂ ਦੀਆਂ ਖ਼ਬਰਾਂ ਰਖਦੇ ਓ,
ਸੜਦੇ ਮਾਸਾਂ ਦੀ ਤੁਹਾਨੂੰ ਨਹੀਂ ਬੋਅ ਆਈ?

ਜਪ ਤਪ ਤੇ ਨੇਮ ਵਿਅਰਥ ਜਾਣੋ,
ਜੇਕਰ ਜਗਤ ਦਾ ਕੁਝ ਸੁਧਾਰਨਾ ਨਹੀਂ।
ਜਨਮ ਜਾਣਾ ਅਕਾਜ ਇਹ ਸੱਚ ਜਾਣੋ,
ਦੁਖੀ ਲੋਕਾਂ ਨੂੰ ਜੇਕਰ ਪਿਆਰਨਾ ਨਹੀਂ।
ਏਸੇ ਤਰ੍ਹਾਂ ਜੇ ਛੁੱਪ ਕੇ ਰਹੇ ਬੈਠੇ,
ਨਾਮ ਤੁਸਾਂ ਦਾ ਕਿਸੇ ਪੁਕਾਰਨਾ ਨਹੀਂ।
ਤੁਸਾਂ ਪੱਥਰਾਂ ਨੂੰ ਤਾਰ ਸਕਣਾ ਨਹੀਂ,
ਏਹਨਾਂ ਪੱਥਰਾਂ ਤੁਸਾਂ ਨੂੰ ਤਾਰਨਾ ਨਹੀਂ।
ਰਿੱਧੀਆਂ ਸਿੱਧੀਆਂ ਦੇ ਰਚੇ ਢੌਂਗ ਸਾਰੇ,
ਜਾਲ ਭੇਖਾਂ, ਪਖੰਡਾਂ ਦੇ ਤੋੜ ਦੇਵੋ।
ਪਾਣੀ ਪਾ ਦਿਓ, ਮੱਘਦੀਆਂ ਧੂਣੀਆਂ 'ਤੇ,
ਸੁਰਤਾਂ ਜਗਤ ਕਲਿਆਣ ਵਲ ਜੋੜ ਦੇਵੋ।

ਬੜੀ ਸੋਹਣੀ ਜ਼ਮੀਨ ਹੈ ਏਸ ਵੇਲੇ,
ਆਓ ਬੀਜ ਕ੍ਰਾਂਤੀ ਦੇ ਬੋਅ ਦਈਏ।
ਭਟਕ ਰਹੇ ਜੋ ਅੰਧ-ਅਗਿਆਨ ਅੰਦਰ,
ਆਓ, ਉਹਨਾਂ ਨੂੰ ਨਾਮ ਦੀ ਲੋਅ ਦਈਏ।
ਊਚ ਨੀਚ ਦੀ ਉਠੇ ਸੜਾਂਦ ਜਿਥੋਂ,
ਸਭ ਦਾਗ ਕੁਦਰਤ ਦੇ ਧੋ ਦਈਏ।

ਸ਼ੀਂਹ ਬਕਰੀ ਇਕ ਥਾਂ ਪੀਣ ਪਾਣੀ,
ਕਣੀ ਸਾਂਝ ਪਿਆਰ ਦੀ ਚੋਅ ਦਈਏ।

ਫੜ ਕੇ ਵਾਗ ਇਸ ਦੇਸ਼ ਦੀ ਹੱਥ ਆਪਣੇ,
ਆਓ, ਸਮੇਂ ਦੇ ਰੱਥ ਨੂੰ ਮੋੜ ਦਈਏ।
ਹਾਕਮ ਸ਼ੀਂਹ, ਮੁਕੱਦਮ ਕੁੱਤਿਆਂ ਨੂੰ,
'ਪਾਰਸ' ਜ਼ੁਲਮ ਤੋਂ ਸਦਾ ਲਈ ਹੋੜ ਦਈਏ।

# ਗੁਰੂ ਨਾਨਕ ਆਗਮਨ

—ਸਵਰਨ ਸਿੰਘ 'ਸ਼ਾਨ'

ਰਾਤਾਂ ਘੁੱਪ ਹਨੇਰ, ਚਾਨਣ ਛੁੱਪ ਗਿਆ।
ਕਾਲੀ ਹੋਈ ਉਸ਼ੇਰ, ਪਾਪਾਂ ਘੇਰਿਆ।
ਇਹ ਕਿਸਮਤ ਦੇ ਫੇਰ, ਇੱਜ਼ਤਾਂ ਲੁਟੀਆਂ।
ਲੁੱਟੇ ਗਏ ਸੁਮੇਰ, ਧੌਣਾਂ ਨੀਵੀਆਂ।
ਕੌਣ ਬਣੇ ਹੁਣ ਸ਼ੇਰ, ਜ਼ਾਲਮ ਪੀੜਦੇ।
ਹੁੰਦੀ ਜਾਏ ਅਵੇਰ, ਕੌਣ ਬਚਾਂਵਦਾ।
ਸੂਲਾਂ ਭਰੀ ਚੰਗੇਰ, ਜੀਵਨ ਹੋ ਗਿਆ।
ਬਣੇ ਦੁੱਖਾਂ ਦੇ ਢੇਰ, ਆਹੀਂ ਵੱਜੀਆਂ।
ਇੱਜ਼ਤਾਂ ਲਈਆਂ ਘੇਰ, ਸ਼ਾਹ ਜਰਵਾਣਿਆਂ।
ਨ ਕੋਈ ਪਾਈਆ, ਸੇਰ, ਫੱਕਾ ਰਹਿ ਗਿਆ।
ਜਬਰ ਹੋਏ ਹੁਣ ਜ਼ੇਰ, ਸ਼ਾਨਾਂ ਭੁੱਲੀਆਂ।
ਰੌਲਾ ਪਿਆ ਚੁਫੇਰ, ਹਾਹਾਕਾਰ ਦਾ।
ਹੋਵੇ ਕਿਤੇ ਸਵੇਰ, ਪੂਜਾ ਹੋਂਵਦੀ।
ਮਹਿਕਾਂ ਦਏ ਖਲੇਰ, ਪਵਨ ਕੋਈ ਚਲ ਪਏ।
ਆ ਸਾਂਈਆਂ ਇਕ ਵੇਰ, ਧਰਤੀ ਕੂਕਦੀ।
ਨ ਲਾਵੀਂ ਹੁਣ ਦੇਰ, ਜ਼ੁਲਮਾਂ ਦੱਬਿਆ।
ਪੁੱਜੀ ਕੂਕ ਪੁਕਾਰ, ਸੱਚੇ ਰੱਬ ਦੇ।
ਹਿੱਲ ਗਿਆ ਦਰਬਾਰ, ਜੋਤ ਅਗੰਮੜੀ।
ਇਹ ਕੀ ਹਾਹਾਕਾਰ, ਕਿਨ੍ਹੇ ਪੁਕਾਰਿਆ।
ਕਿਉਂ ਇਹ ਧੁੰਧੂਕਾਰ, ਹੋਇਆ ਜਗਤ ਵਿਚ।
ਸਾਰੇ ਹੀ ਗਏ ਹਾਰ, ਜਿਨ੍ਹਾਂ ਮੈਂ ਭੇਜਿਆ।
ਚਲਾ ਗਏ ਵਿਚ ਸੰਸਾਰ, ਸਿੱਕਾ ਆਪਣਾ।
ਲੋਕਾਂ ਨੂੰ ਗਏ ਪਾੜ, ਚੰਗੀ ਗੱਲ ਨਹੀਂ।
ਮੈਂ ਭੇਜਾਂ ਇਕ ਅਵਤਾਰ, ਸਾਂਝਾ ਸਾਰਿਆਂ।
ਮਿੱਟ ਜਾਏ ਧੁੰਧੂਕਾਰ, ਸਾਰੇ ਜਗਤ ਦਾ।

ਕਿਰਨਾਂ ਦਏ ਖਿਲਾਰ, ਸੂਰਜ ਸੱਚ ਦਾ।
ਉਡ ਜਾਏ ਕੂੜ ਪਸਾਰ, ਚਾਨਣ ਹੁੰਦਿਆਂ।
ਕਰੇ ਸੱਚ ਪਰਚਾਰ, ਤੋੜੇ ਕੁਫ਼ਰ ਨੂੰ।
ਭੇਜਾਂ ਜੋਤਿ ਅਪਾਰ, ਆਪਣੀ ਖ਼ਾਸ ਮੈਂ।
ਆਇਆ ਨਵਾਂ ਨਿਖਾਰ, ਰੁੱਤਾਂ ਬਦਲੀਆਂ।
ਪਵਨਾਂ ਛੋਹੇ ਮਲਹਾਰ, ਲੈਣ ਅਠਕੇਲੀਆਂ।
ਫੁੱਲਾਂ ਨਵੇਂ ਸ਼ਿੰਗਾਰ, ਵੰਨ ਸੁਵੰਨੜੇ।
ਧਰਤੀ ਚੜ੍ਹੀ ਖ਼ੁਮਾਰ, ਆਸਾਂ ਪੁੰਨੀਆਂ।
ਹੋਈ ਮਹਿਕ ਫੁਹਾਰ, ਥਾਂ ਥਾਂ ਧਰਤ ਤੇ।
ਚੜ੍ਹਿਆ ਚੰਨ ਹਜ਼ਾਰ, ਕਾਲਖ ਮੁੱਕ ਗਈ।
ਸਾਗਰ ਲਿਆ ਉਭਾਰ, ਮੋਤੀ ਉੱਛਲੇ।
ਨਵੀਂ ਨਵੇਲੀ ਨਾਰ, ਧਰਤੀ ਬਣ ਗਈ।
ਮਖ਼ਮਲ ਸਬਜ਼-ਜ਼ਾਰ, ਜਿਧਰ ਦੇਖੀਏ।
ਤਰੇਲ ਫੁੱਲਾਂ ਦਾ ਪਿਆਰ, ਮੁੱਖੜੇ ਧੋਂਵਦੀ।
ਵੱਜੀ ਇਕ ਸਿਤਾਰ, ਜਾਦੂ ਛਾ ਗਿਆ।
'ਤਲਵੰਡੀ' ਵਿਚਕਾਰ, ਸੂਰਜ ਨਿਕਲਿਆ।
ਮਿਟ ਗਈ ਧੁੰਧ ਅਪਾਰ, ਕਿਰਨਾਂ ਛੱਡੀਆਂ।
ਨਾਨਕ ਜੋਤਿ ਅਪਾਰ, ਆਈ ਧਰਤ ਤੇ।
ਸੱਚ ਦੀ ਸੁਣ ਪੁਕਾਰ, ਕੂੜ ਉੱਠ ਨੱਠਿਆ।
'ਸ਼ਾਨ' ਭਈ ਸੰਸਾਰ, ਮਿਹਰ ਅਕਾਲ ਦੀ।

# ਸੱਚ ਦਾ ਸੂਰਜ

—ਪਾਂਧੀ ਨਨਕਾਣਵੀ

ਸੂਰਜ ਸੱਚ ਦੇ, ਜੱਗ ਦੇ ਨੂਰ ਨਾਨਕ,
ਦੁਖੀ ਵਿਲਕਦੇ ਦਿਲਾਂ ਦੀ ਤਾਨ ਸੈਂ ਤੂੰ।
ਗੰਗਾ, ਜ਼ਮਜ਼ਮ ਦੇ ਪਾਣੀਆਂ, ਚਰਨ ਛੂਹ ਲਏ,
ਐਸੀ ਮਿੱਠੜੀ ਬਾਂਕੀ ਅਜ਼ਾਨ ਸੈਂ ਤੂੰ।
ਪੂੜੇ 'ਭਾਗੋ' ਦੇ, ਕ੍ਰਿਤ ਤੋਂ ਵਾਰ ਸੁੱਟੇ,
ਸੱਚਮੁੱਚ ਦਾ ਕਾਮਲ ਇਨਸਾਨ ਸੈਂ ਤੂੰ।
ਹਿੰਦੁਸਤਾਨ ਦੇ ਮੂੰਹ ਤੇ ਚਿਰਾਂ ਪਿਛੋਂ,
ਬਿਖਰੀ ਹੋਈ ਇਕ ਸੁੰਦਰ ਮੁਸਕਾਨ ਸੈਂ ਤੂੰ।

ਤੇਰੀ ਏਸ ਮੁਸਕਾਨ ਵਿਚ ਜ਼ਿੰਦਗੀ ਸੀ,
ਚਮਕੀ ਰਾਤ ਦੇ ਸੀਸ ਸੁਆਂ ਬਣ ਕੇ।
ਦੁਖੀ ਰੋਗੀਆਂ ਲਈ ਤੇਰੀ ਚਰਨ ਧੂੜੀ,
ਮਾਣ ਪਾਂਵਦੀ ਰਹੀ ਦਵਾ ਬਣ ਕੇ।

ਚੂੜੇ ਵਿਲਕਦੇ ਰਹੇ ਸੁਹਾਗਣਾਂ ਦੇ,
ਐਪਰ ਭਾਰਤ ਦੀ ਰਹੀ ਤਕਦੀਰ ਸੁੱਤੀ।
ਡਾਕੂ ਭੈਣਾਂ ਨੂੰ ਚੁੱਕ, ਲੈ ਗਏ 'ਗ਼ਜ਼ਨੀ',
ਤਾਂ ਵੀ ਵੀਰਾਂ ਦੀ ਰਹੀ ਸ਼ਮਸ਼ੀਰ ਸੁੱਤੀ।
ਮਰਜ਼ ਵਧਦਾ ਗਿਆ ਦਵਾ ਬਾਝੋਂ,
ਕਾਬੂ ਪਾਣ ਦੀ ਰਹੀ ਤਦਬੀਰ ਸੁੱਤੀ।
ਸੁੱਤੀ ਰਹੀ ਮਰੀਜ਼ਾਂ ਦੇ ਵਾਂਗ ਜ਼ਿੰਦਗੀ,
ਸੁੱਤੀ ਗ਼ੈਰਤ ਤੇ ਰਹੀ ਜ਼ਮੀਰ ਸੁੱਤੀ।

ਆਪਣੀ ਮਿੱਠੀ ਰੱਬਾਬ ਦੀ ਤਾਨ ਉਤੇ,
ਗ਼ੈਰਤ ਹਿੰਦ ਦੀ ਰਿਹਾ ਵੰਗਾਰਦਾ ਤੂੰ।
ਲਰਜ਼ ਆਈ ਨਾ ਤੇਰੇ ਇਰਾਦਿਆਂ ਵਿਚ,
ਪਰਦੇ ਕੁਫ਼ਰ ਦੇ ਰਿਹਾ ਉਤਾਰਦਾ ਤੂੰ।

ਕਾਲੇ ਘੁੱਪ ਹਨੇਰੇ ਇਹ ਕਹਿਣ ਲਗੇ,
ਅੱਧੀ ਰਾਤ ਨੂੰ ਕਿਵੇਂ ਪ੍ਰਭਾਤ ਆਈ?
ਸੂਲਾਂ ਤਿੱਖੀਆਂ, ਮਹਿਕੀਆਂ ਫੁੱਲ ਬਣ ਕੇ,
ਦਿਸੇ ਅੱਜ ਕੋਈ ਨੂਰੀ ਸੁਗ਼ਾਤ ਆਈ।
ਫੱਨੀਅਰ ਸੱਪਾਂ ਨੇ ਜ਼ਹਿਰਾਂ ਤੋਂ ਪਿੱਠ ਮੋੜੀ,
ਦਸੋ, ਦਸੋ ਜੀ, ਕਿਹੜੀ ਹੈ ਦਾਤ ਆਈ?
ਮਰੀਅਲ ਦਮਾਂ ਤੇ ਜ਼ਿੰਦਗੀ ਚੀਖ਼ ਉਠੀ,
'ਔਹ ਹੱਯਾਤ ਆਈ', 'ਔਹ ਹੱਯਾਤ ਆਈ'।

ਜੋਬਨ ਚੜ੍ਹ ਗਿਆ, ਸੁੱਕੀਆਂ ਖੇਤੀਆਂ ਨੂੰ,
ਤੇਰੀ ਨਜ਼ਰ ਦਾ ਜਿਧਰ ਵੀ ਤੀਰ ਚਲਿਆ।
ਕਿੰਗਰੇ ਹਉਮੈਂ ਹੰਕਾਰ ਦੇ ਹੋਏ ਢੇਰੀ,
ਜਿਧਰ ਸਤਿਗੁਰੂ ਪੀਰਾਂ ਦਾ ਪੀਰ ਚਲਿਆ।

ਤੇਰੇ ਨੈਣਾਂ 'ਚ ਦਰਦ ਮਨੁੱਖਤਾ ਦਾ,
ਤੇਰੇ ਸੀਨੇ 'ਚ ਪੀੜ ਦੁਖਿਆਰ ਦੀ ਸੀ।
ਤੈਨੂੰ ਇਸ਼ਕ ਸੀ, 'ਲਾਲੋ' ਜਿਹੇ ਕਿਰਤੀਆਂ ਨਾਲ,
ਕਣੀ ਜਿਨ੍ਹਾਂ ਵਿਚ ਸੱਚੇ ਪਿਆਰ ਦੀ ਸੀ।
ਐਸਾ ਲੋਕਾਂ ਦੇ ਦੁੱਖਾਂ 'ਚ ਲੀਨ ਹੋਇਓਂ,
ਰਹੀ ਖਿੱਚ ਨਾ ਤੈਨੂੰ ਪ੍ਰਵਾਰ ਦੀ ਸੀ।
ਤੇਰੀ ਜ਼ਿੰਦਗੀ ਅਮਲ ਦੀ ਜ਼ਿੰਦਗੀ ਸੀ,
ਤੇਰੀ ਦੋਸਤੀ ਫੁੱਲ ਤੇ ਖ਼ਾਰ ਦੀ ਸੀ।

ਜਬਰ 'ਬਾਬਰੀ' ਤੈਥੋਂ ਨਾ ਸਹਿਨ ਹੋਇਆ,
ਨਾਹਰਾ ਹੱਕ, ਇਨਸਾਫ਼ ਦਾ ਮਾਰਿਆ ਤੂੰ।
ਤੇਰੇ ਸਾਹਮਣੇ 'ਬਾਬਰ' ਦੀ ਗੱਲ ਕੀ ਸੀ,
ਜ਼ੁਲਮ ਵੇਖ ਕੇ ਰੱਬ ਵੰਗਾਰਿਆ ਤੂੰ।

'ਅਮਨ' 'ਅਮਨ' ਪਈ ਕੂਕਦੀ ਅੱਜ ਦੁਨੀਆਂ,
ਬੋਝੇ ਉਹਨਾਂ ਦੇ ਮਾਰੂ ਹਥਿਆਰ ਵੀ ਨੇ।
'ਹੱਕ ਖਾਣਾ ਨਹੀਂ ਚੰਗਾ ਗ਼ਰੀਬ ਦਾ' ਪਰ,
ਪੀਂਦੇ ਲਹੂ ਤੇ ਹੁੰਦੇ ਸਰਸ਼ਾਰ ਵੀ ਨੇ।
ਦਸਾਂ ਨਹੁੰਆਂ ਦੀ ਕਿਰਤ ਦਾ ਜਾਪ ਮੂੰਹ ਵਿਚ,
ਐਪਰ ਠੱਗੀ ਦਾ ਕਰਦੇ ਵਪਾਰ ਵੀ ਨੇ।

ਦਿਨੇ ਰਾਤ ਗ਼ਰੀਬਾਂ ਦਾ ਲਹੂ ਪੀਂਦੇ,
ਦਾਤਾ ਏਹੋ ਜਿਹੇ ਕਈ ਮਹਿਮਾਰ ਵੀ ਨੇ।

ਟੁੱਟੇ ਹੈਣ ਚੱਪੂ, ਇਹਨਾਂ ਖੇਵਟਾਂ ਦੇ,
ਬੇੜਾ ਜੱਗ ਦਾ, ਆਣ ਬਚਾਅ ਬਾਬਾ।
ਤੇਰੀ ਮੰਜ਼ਲਾਂ ਦਾ, 'ਪਾਂਧੀ' ਘਿਰ ਗਿਆ ਈ,
ਨਵੇਂ 'ਕੌਡਿਆਂ' ਤੋਂ ਫੇਰ ਛੁੜਾ ਬਾਬਾ।

